ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ

# ਜ਼ਫਰਨਾਮਾ

[ਪੰਜਾਬੀ ਵਿਚ ਕਾਵਿ-ਅਨੁਵਾਦ]

ਅਨੁਵਾਦਕ

**ਸ਼ਹਰਯਾਰ**



**ਸਿੰਘ ਬ੍ਰਦਰਜ਼**

**ਅੰਮ੍ਰਿਤਸਰ**

ISBN 81-7205-062-03

| | |
|---|---|
| ਪਹਿਲੀ ਵਾਰ | ਜੂਨ 1972 |
| ਦੂਜੀ ਵਾਰ | ਅਗਸਤ 1985 |
| ਤੀਜੀ ਵਾਰ | ਅਪ੍ਰੈਲ 1992 |
| ਚੌਥੀ ਵਾਰ | ਅਪ੍ਰੈਲ 2000 |
| ਪੰਜਵੀਂ ਵਾਰ | ਮਈ 2003 |

**ਮੁੱਲ : 25-00**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

ਮਾਂ ਦੇ ਪਿਆਰ

ਤੇ

ਪਿਤਾ ਜੀ ਦੀ ਗੁਰਬਾਣੀ ਪ੍ਰਤੀ ਸ਼ਰਧਾ ਨੂੰ

ਪਿਆਰ

ਤੇ

ਸਤਿਕਾਰ ਸਹਿਤ

## ਲੇਖਕ ਦੀਆਂ ਹੋਰ ਪੁਸਤਕਾਂ

**ਪੰਜਾਬੀ**

**ਕਵਿਤਾ :** ਅੱਥਰੀ ਖ਼ੇਵਾ 1971.
ਹਲਫ਼ੀਆ ਬਿਆਨ 1972.
ਸਿਧਾਰਥ ਦੀ ਵਾਪਸੀ 1975.
ਤੂਫ਼ਾਨ ਦੀ ਤਲੀ ਤੇ 1982.
ਬੇਚੈਨ ਰਾਤਾਂ ਦੀ ਦਾਸਤਾਂ 1984.
ਘੁੱਗੀਆਂ ਮਾਸਾਹਾਰੀਆਂ 1994.
ਕੌਣ ਆਵਾਜ਼ਾਂ ਮਾਰੇ 1997.

**ਸੰਪਾਦਨਾ :** ਬੇੜੀਆਂ ਦੇ ਬਾਦਬਾਨ (ਪ੍ਰਮਿੰਦਰਜੀਤ ਦੇ ਨਾਲ) 1976.

**ਆਲੋਚਨਾ :** ਵਿਚ ਵਿਚ ਰੱਖ ਕੇ ਮੋਰੀਆਂ (ਲੋਕਧਾਰਾ) 1985.

**ਅਨੁਵਾਦ :** ਜ਼ਫ਼ਰਨਾਮਾ (ਗੁਰੂ ਗੋਬਿੰਦ ਸਿੰਘ ਜੀ)
ਹਿਮਾਚਲ ਪ੍ਰਦੇਸ਼ : ਲੋਕ ਸਭਿਆਚਾਰ ਤੇ ਸਾਹਿਤ (ਡਾ: ਵਿਅਥਤ)
ਫ਼ਿਰਕਾਪ੍ਰਸਤੀ ਦੇ ਭਾਰਤੀ-ਇਤਿਹਾਸ ਲੇਖਨ (ਡਾ: ਰੋਮੀਲਾ ਥਾਪਰ ਤੇ ਹੋਰ)
ਭਾਰਤ ਦੀ ਬਰਤਾਨਵੀ ਨੀਤੀ : ਸ: ਗੋਪਾਲ
ਜੇਲ੍ਹ ਡਾਇਰੀ : ਹੋ ਚੀ ਮਿਨ੍ਹ ਦੀ ਕਵਿਤਾ

**ਹਿੰਦੀ**

**ਕਵਿਤਾ :** ਕੌਨ ਥਾ ਸਾਹਿਲ ਪੇ (ਗ਼ਜ਼ਲਾਂ) 1987.
ਸੈਲਾਬ ਸੇ ਪਹਲੇ (ਸੰਪ: ਸ਼ੁਭਦਰਸ਼ਨ) 1981.

**ਅੰਗਰੇਜ਼ੀ :** Once Upon a Time (folk tales of Punjab) (Pub. Div.)

**ਨਾਟਕ :** ਕਿਲ੍ਹੇ, ਸਰਾਵਾਂ, ਮਕਬਰੇ (ਕਾਵਿ ਨਾਟਕ) 1987. ਮੰਚਣ-14.
ਕੰਜਕਾਂ ਤੇ ਕੁੜੀਆਂ (ਕਾਵਿ ਨਾਟਕ) 1989. ਮੰਚਣ-19.
ਸੀਸ ਦੀਆ ਪਰ ਸਿਰੁ ਨ ਦੀਆ 1996. (ਸੰਗ੍ਰਹਿ ਵਿਚ ਸਮਿਲਤ)
ਪੀਰੋ ਪ੍ਰੇਮਣ 1999.
ਗੋਲੇ ਕਬੂਤਰ (10 ਬਾਲ ਨਾਟਕਾਂ ਵਿਚ ਸਮਿਲਤ)

**ਛਪਣ ਵਾਲੇ**

**ਨਾਟਕ :** ਸ਼ਕੁੰਤਲਾ, ਕੈਦੋਂ, ਉਚ ਦਾ ਪੀਰ ਤੇ ਹਾਜੀ ਚਿਰਾਗ਼ ਸ਼ਾਹ ਅਤੇ ਹੋਰ

**ਆਲੋਚਨਾ :** ਪੀਰੋ ਦੀ ਸ਼ਾਇਰੀ ਅਤੇ ਸ਼ਾਇਰੀ ਬਾਰੇ

**ਬਾਲ ਕਵਿਤਾਵਾਂ :** ਚੰਦ ਮਾਮਾ, ਚੰਦ ਮਾ ਮਾ ਮਾ

# ਪ੍ਰਵੇਸ਼ ਤੋਂ ਪਹਿਲਾਂ

ਕਵਿਤਾ ਦਾ ਕਵਿਤਾ ਵਿਚ ਅਨੁਵਾਦ ਕਰਨਾ, ਮੇਰੀ ਜਾਚੇ, ਮੌਲਿਕ ਕਾਵਿ-ਰਚਨਾ ਨਾਲੋਂ ਜ਼ਰਾ ਔਖੇਰਾ ਕੰਮ ਹੈ। ਮੌਲਿਕ ਕਾਵਿ-ਰਚਨਾ ਸਮੇਂ ਕਵੀ ਕੇਵਲ ਆਪਣੀ ਭਾਵਨਾ ਨੂੰ ਹੀ ਰੂਪਮਾਨ ਕਰਦਾ ਹੈ, ਪਰ ਅਨੁਵਾਦ ਸਮੇਂ ਉਸ ਨੂੰ ਅਸਲ ਕਵੀ ਦੀ ਭਾਵਨਾ ਨਾਲ ਇਕਸੁਰ ਹੋਣਾ ਪੈਂਦਾ ਹੈ। ਜਿਨ੍ਹਾਂ ਸਿਰਜਨਾਤਮਕ ਛਿਨਾਂ ਦੀ ਛੁਹ ਕਵਿਤਾ ਨੂੰ ਕਵੀ ਪਾਸੋਂ ਮਿਲੀ ਹੁੰਦੀ ਹੈ, ਅਨੁਵਾਦਕ ਉਸ ਨੂੰ ਕਿਥੋਂ ਕੁ ਤਕ ਮਹਿਸੂਸ ਕੇ ਰੂਪਮਾਨ ਕਰਨ ਦੀ ਸਮਰੱਥਾ ਰੱਖਦਾ ਹੈ, ਇਹੋ ਅਨੁਵਾਦ ਦੀ ਕਾਮਯਾਬੀ ਦੀ ਕਸਵੱਟੀ ਹੈ।

ਇਸ ਅਨੁਵਾਦ ਨੂੰ ਪੰਜਾਬੀ ਮੁਹਾਵਰੇ ਦੀ ਕਿੰਨੀ ਕੁ ਪਾਣ ਚਾੜ੍ਹ ਸਕਿਆ ਹਾਂ ਤੇ ਇਸ ਵਿਚ ਕਿੰਨੀ ਕੁ ਮੌਲਿਕਤਾ ਆ ਸਕੀ ਹੈ, ਇਹ ਤੇ ਪਾਠਕ ਹੀ ਦੱਸ ਸਕਣਗੇ। ਇਸ ਮਹਾਨ ਕਲਾਮ ਦੀ ਜ਼ਿਆਰਤ ਸਮੇਂ ਇਸ ਦਾ ਜੋ ਪੰਜਾਬੀ ਰੂਪ ਮੈਂ ਮਹਿਸੂਸ ਕਰ ਸਕਿਆ ਹਾਂ, ਤੁਹਾਡੀ ਨਜ਼ਰ-ਗੋਚਰਾ ਹੈ। ਤੁਹਾਡਾ ਹਰ ਹੁੰਗਾਰਾ ਮੇਰੀ ਖ਼ੁਸ਼ਕਿਸਮਤੀ ਹੋਵੇਗਾ ਤੇ ਹਰ ਸੁਝਾਅ ਉਤਸ਼ਾਹ।

ਮੈਂ ਪ੍ਰੋ: ਦੀਵਾਨ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਸ: ਕਿਰਪਾਲ ਸਿੰਘ ਹੈੱਡ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਅੰਮ੍ਰਿਤਸਰ ਤੇ ਪ੍ਰੋਫ਼ੈਸਰ ਪ੍ਰਕਾਸ਼ ਸਿੰਘ, ਸਿੱਖ ਇਤਿਹਾਸ ਖੋਜ ਵਿਭਾਗ ਖ਼ਾਲਸਾ ਕਾਲਜ, ਅੰਮ੍ਰਿਤਸਰ ਦਾ ਰਿਣੀ ਹਾਂ, ਜਿਨ੍ਹਾਂ ਦੇ ਕੀਮਤੀ ਸੁਝਾਅ ਇਸ ਦੀ ਤਿਆਰੀ ਸਮੇਂ ਮੇਰਾ ਸੁਭਾਗ ਬਣੇ ਹਨ।

ਅੰਮ੍ਰਿਤਸਰ **ਸ਼ਹਰਯਾਰ**
੧੪.੬.੭੨

ਬੜੇ ਯੁਗ-ਪੁਰਸ਼ ਧਰਤੀ 'ਤੇ ਆਏ ਹੋਣਗੇ, ਪਰ ਜਦੋਂ ਇਤਿਹਾਸ ਦੇ ਝਰੋਖੇ 'ਚੋਂ ਮੈਂ ਗੋਬਿੰਦ-ਗੁਰੂ ਦੀ ਆਭਾ ਤੱਕੀ ਹੈ, ਇਕ ਅਡੋਲ, ਭਰਪੂਰ ਤੇ ਆਨੰਦਮਈ ਡੁੱਲ੍ਹ ਡੁੱਲ੍ਹ ਪੈਂਦੀ ਤੱਕਣੀ ਸਗਲ-ਸੰਸਾਰ ਨੂੰ ਆਪਣੇ ਕਲਾਵੇ ਵਿਚ ਲੈਂਦੀ ਦਿੱਸੀ ਹੈ। ਜਿਸ ਮਹਾਂਪੁਰਸ਼ ਲਈ ਕੋਈ ਸ਼ਰਧਾਂਜਲੀ ਸ਼ਬਦਾਂ ਦੀ ਸਮਰੱਥਾ ਤੋਂ ਪਰੇ ਹੋਵੇ, ਜਿਸ ਨੇ ਜ਼ਿੰਦਗੀ ਦਾ ਹਰੇਕ ਪਲ ਲੋਕਾਂ ਨੂੰ ਜੀਉਣ-ਜੋਗਾ ਕਰਨ ਲਈ ਅਰਪਣ ਕੀਤਾ ਹੋਵੇ, ਜਿਸ ਦੀ ਮਿਹਰ ਦੀ ਨਜ਼ਰ ਨਿਮਾਣਿਆਂ ਨੂੰ ਮਾਣ ਦਿੰਦੀ ਹੋਵੇ ਅਤੇ ਇੰਦਰ-ਪੁਰੀਆਂ ਠੁਕਰਾਉਣ ਦੀ ਤਾਕਤ ਬਖ਼ਸ਼ਦੀ ਹੋਵੇ, ਕੋਈ ਇਹੋ ਜਿਹਾ ਚਮਤਕਾਰੀ ਪੁਰਸ਼ ਸੀ ਗੁਰੂ ਗੋਬਿੰਦ ਸਿੰਘ।

ਉਸ ਮਹਾਨ ਜੀਵਨ ਦਾ ਜੋ ਪਲ ਵੀ ਲੈ ਲਉ ਅਥਾਹ ਹੈ, ਅਨੰਤ ਹੈ, ਭਰਪੂਰ ਹੈ। ਜਦੋਂ ਕਦੀ ਸਾਈਂ ਦੀ ਯਾਦ ਆਉਂਦੀ ਹੈ ਤਾਂ ਕੰਮਾਂ ਦਾ ਇੰਨਾ ਪਸਾਰਾ ਸਾਂਭੀ ਵੀ "ਤੁਹੀ, ਤੁਹੀ......" ਵਿਚ ਗੁਆਚ ਜਾਂਦੇ ਨੇ। ਜੇ ਕਦੀ ਚੁਪਾਸੇ ਹੁੰਦਾ ਕਹਿਰ ਤੱਕ ਕੇ ਉਸ ਦੀਆਂ ਭਵਾਂ ਤਣਦੀਆਂ ਨੇ ਤਾਂ ਰੋਹ ਭਰੀ ਆਵਾਜ਼ ਵਿਚ ਮਜ਼ਲੂਮ ਦਿਲਾਂ ਨੂੰ ਮਰਦਾਨਗੀ ਬਖ਼ਸ਼ਦਾ ਹੈ—

"ਅਸਿ ਕਿਰਪਾਣ, ਖੰਡੋ, ਖੜਗ, ਤੁੱਪਕ, ਤਬਰ ਅਰੁ ਤੀਰ।
ਸੈਫ਼, ਸਰੋਹੀ, ਸੈਹਥੀ, ਯਹੈ ਹਮਾਰੈ ਪੀਰ।"

ਜਦੋਂ ਵੰਗਾਰਦੈ ਤਾਂ ਸਲਤਨਤਾਂ ਨੂੰ ਕੀਟ-ਪਤੰਗਾ ਸਮਝ ਕੇ ਮੁਖ਼ਾਤਬ ਹੁੰਦੈ, ਜਦੋਂ ਪਿਆਰਦੈ ਤਾਂ 'ਕੀਟਾ ਅੰਦਰਿ ਕੀਟ' ਨੂੰ ਰੂਹ ਤੋੜੀ ਰੱਜਵੇਂ ਪਿਆਰ ਨਾਲ ਸਰਸ਼ਾਰ ਕਰ ਦੇਂਦਾ ਏ। ਇਹੋ ਜਿਹੀ ਬਹੁ-ਭਾਂਤੀ ਸ਼ਖ਼ਸੀਅਤ ਆਪਣੇ ਆਪ ਵਿਚ ਇਕ ਯੁਗ ਹੈ।

ਬਚਿੱਤ੍ਰ-ਨਾਟਕ ਵਿਚ ਇਕ ਉਹ ਅੰਕ ਵੀ ਆਉਂਦਾ ਹੈ, ਜਦੋਂ ਇਹ ਮਹਾਨ ਨਾਇਕ ਦਲਿਤ-ਸ਼੍ਰੇਣੀਆਂ ਨੂੰ ਰਾਜ

ਜ਼ਫ਼ਰਨਾਮੇ ਬਾਰੇ

ਕੁਮਾਰਾਂ ਦੀ ਪ੍ਰਤਿਭਾ ਬਖ਼ਸ਼ਦਾ ਏ। ਜ਼ਾਲਮ ਸਮਾਜਕ ਢਾਂਚੇ ਨੂੰ ਤੇ ਧੱਕੇ-ਸ਼ਾਹੀ ਰਾਜਨੀਤਿਕ ਢਾਂਚੇ ਨੂੰ ਆਪਣੀਆਂ ਅੱਖਾਂ 'ਤੇ ਇਤਬਾਰ ਹੀ ਨਹੀਂ ਆਉਂਦਾ ਕਿ ਇਹ ਅਸਲੀਅਤ ਹੈ: 'ਇਹ ਤੇ ਕੋਈ ਪਾਤਸ਼ਾਹ ਲੱਗਦਾ ਏ। ਪਰ ਇਸ ਨੇ ਉਸ ਨੀਚ ਨੂੰ ਕਿਉਂ ਬੁੱਕਲ ਵਿਚ ਲੈ ਕੇ ਦੁਲਾਰਿਆ ਏ ਤੇ ਆਪਣੇ ਖੱਬੇ ਪਾਸੇ, ਕਿਸੇ ਅਜ਼ੀਜ਼ ਵਾਂਗ ਬੜੇ ਮਾਣ ਨਾਲ ਲਿਆ ਖਲ੍ਹਿਆਰਿਐ? ਪਾਤਸ਼ਾਹ ਤੇ ਕੋਈ ਏਦਾਂ ਕਰਦਾ ਨਹੀਂ ਡਿੱਠਾ।' ਪਰ ਵੇਲਾ ਗੱਲਾਂ ਕਰਦਾ ਏ ਕਿ ਇਹ ਸੁਪਨਾ ਨਹੀਂ, ਕਲਪਨਾ ਨਹੀਂ, ਜ਼ਾਹਰਾ ਸੱਚ ਹੈ।

ਸਮਾਜ ਤੇ ਰਾਜ ਅੱਖਾਂ ਪਾੜ ਪਾੜ ਵੇਂਹਦਾ ਏ। ਫੇਰ ਵੀ ਨਾ ਇਤਬਾਰ ਆਉਣ 'ਤੇ ਇਸ ਨੂੰ ਟੋਹ ਕੇ ਵੇਖਦਾ ਏ ਤੇ ਠੀਕ ਲੱਗਣ 'ਤੇ ਤ੍ਰਭਕ ਕੇ ਪਿਛਾਂਹ ਹਟ ਜਾਂਦਾ ਏ। ਨਜ਼ਰ ਪਥਰੱ ਜਾਂਦੀ ਏ, ਧੀਰੀ ਖੜੋ ਜਾਂਦੀ ਏ, ਤੇ ਉਨ੍ਹਾਂ ਨੂੰ ਨਜ਼ਰ ਆਉਂਦਾ ਏ ਕਿ ਨਾਈ, ਛੀਂਬੇ, ਝੀਊਰ, ਖੱਤਰੀ, ਜੱਟ, ਇਹ ਸਾਰੇ ਲੇਬਲ ਲਾਹ ਕੇ ਸੁਤੰਤਰ ਹੋ ਗਏ ਨੇ, ਸਾਰਿਆਂ ਦੇ ਸਿਰਾਂ 'ਤੇ ਕਲਗੀਆਂ ਨੇ, ਸਾਰੇ ਚਿਹਰੇ ਦਗ ਰਹੇ ਨੇ। ਸਾਰੇ ਹੱਥਾਂ ਵਿਚ 'ਦੇਗ ਤੇਗ਼ ਫ਼ਤਹ' ਦੀਆਂ ਬਰਕਤਾਂ ਨੇ, ਸਾਰੇ ਟੋਏ-ਟਿੱਬੇ ਪੱਧਰੇ ਹੋ ਗਏ ਨੇ। ਜ਼ਿੰਦਗੀ-ਰਾਣੀ ਝੁੰਮ ਝੁੰਮ ਕਰਦੀ ਖ਼ੁਸ਼ਬੋਈਆਂ ਖਿਲਾਰ ਰਹੀ ਹੈ।

ਉਹ ਸਾਰੇ ਹੈਰਾਨ ਹੋ ਕੇ ਇਕ ਦੂਜੇ ਵੱਲ ਵੇਂਹਦੇ ਨੇ। 'ਨਹੀਂ, ਇਹ ਨਹੀਂ ਹੋ ਸਕਦਾ', ਸਾਰਿਆਂ ਦੇ ਮੂੰਹੋਂ ਬੇਬਸੀ ਕਿਰਦੀ ਹੈ। ਫੇਰ ਉਹ ਸਾਰੇ ਉਤਾਵਲੀ ਨਜ਼ਰ ਆਪਣੇ ਸੋਨੇ ਦੇ ਛੱਤਰਾਂ 'ਤੇ, 'ਖ਼ੁਦਾ ਵੱਲੋਂ ਬਖ਼ਸ਼ੀਆਂ ਹੋਈਆਂ ਗੱਦੀਆਂ 'ਤੇ' ਅਤੇ ਮਜ਼ਲੂਮਾਂ 'ਤੇ ਭਾਰੂ ਹੋਏ, ਲੈਸ—ਮਜ਼ਲੂਮ ਸਿਪਾਹੀਆਂ 'ਤੇ ਮਾਰਦੇ ਨੇ ਤੇ ਕਦੀ ਭੰਗਾਣੀ, ਕਦੀ ਆਨੰਦਪੁਰ ਆ ਰਹੇ 'ਸੂਰਜ' ਦਾ ਰਾਹ ਡੱਕਣ ਲਈ ਕਾਲੀਆਂ ਧਾੜਾਂ ਲੈ ਕੇ ਪਹੁੰਚ ਜਾਂਦੇ ਨੇ। ਪਰ 'ਸੂਰਜ' ਹੈ ਕਿ ਹੱਸਦਾ, ਦਮਕਾਂ ਮਾਰਦਾ, ਵਧਦਾ ਹੀ ਚਲਾ ਆ ਰਿਹਾ ਏ। ਕਦੀ ਕਦੀ ਧਰਤੀ ਟਿੱਡੀ-ਦਲ ਦੇ ਕਾਲੇ ਪਰਛਾਵੇਂ ਦੀ ਲਪੇਟ ਵਿਚ ਆ ਕੇ ਸੂਰਜ ਨੂੰ ਪਛਾਣਨੋਂ ਹਟ ਜਾਂਦੀ ਹੈ, ਪਰ ਜ਼ਰਾ ਕੁ ਡੂੰਘੀ ਨੀਝ ਦੇ ਮਾਲਕ ਨੂੰ ਵੀ ਪਤਾ ਲੱਗ ਜਾਂਦਾ ਹੈ ਕਿ ਇਹ ਧਰਤੀ ਦੀ ਹੋਣੀ ਹੈ, ਮਨੁੱਖ

ਦੀ ਹੋਣੀ ਹੈ, ਬਹੁਤਾ ਚਿਰ ਸਮਾਂ ਇਸ ਵਿਚ ਦੀਵਾਰ ਨਹੀਂ ਬਣ ਸਕਦਾ।

ਸਾਰੇ ਯਤਨ ਅਕਾਰਥ ਹੋ ਗਏ, ਪਰ ਆਨੰਦਪੁਰੀ ਦਾ ਵਾਸੀ ਕਾਬੂ ਨਾ ਆ ਸਕਿਆ, ਇਸ ਲੰਮੇ ਘੇਰਾ-ਘੱਤੀ ਰੱਖਣ ਦੇ ਬਾਵਜੂਦ ਵੀ। ਛੇਕੜ ਈਮਾਨ ਦੀ, ਭਗਵਾਨ ਦੀ, ਕੁਰਾਨ ਦੀ ਸਹੁੰ ਖਾਧੀ ਗਈ ਕਿ ਜੇਕਰ ਇਕ ਵੇਰਾਂ ਕਿਲ੍ਹਾ ਛੱਡ ਦਿਉ, ਤੁਹਾਨੂੰ ਕੁਝ ਨਹੀਂ ਆਖਿਆ ਜਾਵੇਗਾ। ਗੁਰੂ ਜੀ ਨੂੰ ਪਤਾ ਹੈ ਕਿ ਇਹ ਕਸਮਾਂ ਮਰਦਾਂ ਦੀਆਂ ਨਹੀਂ, ਲੂੰਬੜਾਂ ਦੀਆਂ ਨੇ, ਜਿਨ੍ਹਾਂ ਨੂੰ ਬਚਨਾਂ ਦੀ ਲਾਜ ਰੱਖਣ ਦਾ ਫ਼ਿਕਰ ਨਹੀਂ ਹੁੰਦਾ।

ਪਰ ਇਤਿਹਾਸ ਨੂੰ ਇਹ ਦੱਸਣ ਲਈ ਕਿ ਜੇਕਰ ਜ਼ੁਲਮ ਦੀਆਂ ਬਾਹਵਾਂ ਏਡੀਆਂ ਲੰਮੀਆਂ ਹੁੰਦੀਆਂ ਨੇ ਤਾਂ 'ਮਨੁੱਖ' ਦਾ ਵੀ ਜੇਰਾ ਕਿੱਡਾ ਹੁੰਦਾ ਏ, ਕਿਲ੍ਹਿਉਂ ਬਾਹਰ ਨਿਕਲਦੇ ਨੇ। ਬੱਸ, ਕਸਮਾਂ ਕਾਫ਼ੂਰ! 'ਮਨੁੱਖ' ਹੋਰ ਤਕੜਾ ਹੋ ਕੇ ਹਰ ਹੋਣੀ ਦੇ ਸਵਾਗਤ ਲਈ ਤਿਆਰ ਹੈ। ਅੱਗੋਂ ਸਰਸਾ, ਹੈਂਸਿਆਰੇ ਦਾ ਰੂਪ ਧਾਰ ਕੇ ਦਹਾੜਦੀ ਹੋਈ, ਕੰਢਿਆਂ ਤਕ ਉਛਲਦੀ ਹੈ, 'ਮਨੁੱਖ' ਨੂੰ ਹਥਿਆਰ ਸੁੱਟ ਦੇਣ ਲਈ ਵੰਗਾਰਦੀ ਹੈ, ਪਰ ਜੋਧਾ ਸਰਸਾ ਚੀਰ ਕੇ ਚਮਕੌਰ ਜਾ ਵੜਦਾ ਏ। ਕਿੰਨੀਆਂ ਹੀ ਮੋਹ ਦੀਆਂ ਬੋਟੀਆਂ ਸਰਸਿਉਂ ਨਿੱਖੜ ਗਈਆਂ ਨੇ; ਪਰ ਇਕ ਆਦਰਸ਼ ਦੀ ਲਿਲ੍ਹ ਹੈ ਕਿ ਚਾਲੀ ਸਿਰੜੀ ਸੂਰਮੇ, ਕੱਚੀ ਗੜ੍ਹੀ ਚਮਕੌਰ ਵਿਚ, ਦਸ ਲੱਖ ਦੇ ਟਾਕਰੇ ਵਿਚ ਰਤਾ ਨਹੀਂ ਥਿੜਕਦੇ। ਦਿਨ ਭਰ ਲੜਾਈ ਹੁੰਦੀ ਹੈ। ਤੇ ਰਾਤੀਂ ਜੋਧਾ ਝਕਾਨੀ ਦੇ ਕੇ 'ਅਹੁ ਗਿਆ ਅਹੁ ਗਿਆ'। ਇਹ ਚਾਨਣ ਦਾ ਹੜ੍ਹ ਜਿਹਾ ਕੀ ਹੈ ਕਿ ਹੱਥ ਹੀ ਨਹੀਂ ਆਉਂਦਾ।

ਸਰਦੀਆਂ ਦੀ ਕੱਕਰ ਮਾਰੀ ਰਾਤ!
ਨੰਗੇ ਪੈਰ, ਕੰਡਿਆਲਾ ਰਸਤਾ!!

ਮਹਿਲਾਂ ਦਾ ਸਾਈਂ, ਅੱਜ ਇਕ ਥੱਕਾ ਟੁੱਟਾ ਮੁਸਾਫ਼ਰ, ਵਾਹਣ ਵਿਚ ਜੰਡ ਦੀ ਛਾਵੇਂ ਸੁੱਤਾ ਪਿਆ ਏ।

ਲੱਗਦਾ ਏ ਕਿਸੇ ਮਹਾਨ ਜਿੱਤ ਤੋਂ ਆਇਆ ਸੂਰਮਾ ਜੰਗ ਦੇ ਸੁਪਨਿਆਂ ਨਾਲ ਖੇਡ ਰਿਹਾ ਏ।

'ਆਦਮੀ, ਆਦਮੀ ਪਹਿਲੋਂ ਹੈ, ਹਿੰਦੂ, ਸਿੱਖ, ਮੁਸਲਮਾਨ ਬਾਅਦ ਵਿਚ', ਗ਼ਨੀ ਖ਼ਾਂ ਤੇ ਨਬੀ ਖ਼ਾਂ ਪਠਾਣ-

ਭਰਾਵਾਂ ਨੂੰ ਇਸ ਤੱਤ ਦਾ ਗਿਆਨ ਹੈ। ਉੱਚ ਦਾ ਪੀਰ ਬਣਾ ਕੇ ਉਹ ਗੁਰੂ ਜੀ ਨੂੰ ਇਕ ਪੜਾਅ ਅਗਾਂਹ ਜਾਣ ਵਿਚ ਮਦਦ ਕਰਦੇ ਨੇ।

ਇਥੋਂ ਮਾਛੀਵਾੜੇ ਤੋਂ ਇਕ ਚਿੱਠੀ[1] ਜਿਸ ਨੂੰ 'ਫ਼ਤਿਹਨਾਮਾ' ਆਖਿਆ ਗਿਆ ਹੈ, ਦੱਖਣ, ਔਰੰਗਜ਼ੇਬ ਨੂੰ, ਗੁਰੂ ਸਾਹਿਬ ਨੇ ਘੱਲੀ।

ਇਥੋਂ ਗੁਰੂ ਜੀ ਘੁਲਾਲ, ਲੱਲਾਂ, ਕਟਾਣੀ, ਰਾਮਪੁਰ, ਕਨੇਚ, ਆਲਮਗੀਰ, ਜੋਧ, ਮੋਹੀ ਤੋਂ ਹੁੰਦੇ ਹੋਏ ਹੇਹਰ ਪਹੁੰਚਦੇ ਨੇ। ਏਥੇ ਉਹੋ ਉਦਾਸੀ ਕਿਰਪਾਲ ਚੰਦ ਵੱਸਦਾ ਸੀ, ਜਿਸ ਨੇ ਗੁਰੂ ਜੀ ਦੇ ਸਾਥੀ-ਰੂਪ ਵਿਚ ਭੰਗਾਣੀ ਦੇ ਜੁੱਧ ਵਿਚ ਕੁੱਤਕ (ਸੋਟੇ) ਨਾਲ ਕੌਤਕ ਵਿਖਾਏ ਸਨ। ਪਰ ਕਿਸੇ ਯੁਗ-ਪੁਰਸ਼ ਦੇ ਨਾਲ ਹੋ ਤੁਰਨਾ ਡਾਢੇ ਜੇਰੇ ਦਾ ਕੰਮ ਹੈ। ਹਕੂਮਤ ਦਾ ਡਰ ਮਹੰਤ ਨੂੰ ਭੈ-ਭੀਤ ਕਰ ਰਿਹਾ ਸੀ। ਗੁਰੂ ਜੀ ਮਹੰਤ ਨੂੰ ਦਿਲਾਸਾ ਦੇ ਕੇ ਅਗਾਂਹ ਤੁਰ ਗਏ।

'ਉੱਚ ਦੇ ਪੀਰ' ਦੇ ਵੇਸ ਵਿਚ ਹੀ ਗੁਰੂ ਜੀ 'ਕਮਾਲ ਪੁਰੋਂ' ਹੋ ਕੇ 'ਲੰਮੇ' ਪਹੁੰਚੇ। 'ਸੀਲੋਆਣੀ' ਤੋਂ ਰਾਇ-ਕੱਲਾ, ਇਕ ਸ਼ਰਧਾਲੂ, ਆ ਮਿਲਿਆ। ਰਾਇ-ਕੱਲੇ ਨੇ ਸਰਹੰਦੋਂ ਪਤਾ ਲਿਆਉਣ ਲਈ ਆਪਣੇ ਨਿੱਜੀ ਹਰਕਾਰੇ 'ਮਾਹੀ' ਨੂੰ ਭੇਜਿਆ। ਤੇ ਸਰਹੰਦੋਂ ਛੋਟੇ, ਦੂਲੇ ਪੁੱਤਰਾਂ—ਜ਼ੋਰਾਵਰ ਸਿੰਘ ਤੇ ਫ਼ਤਹ ਸਿੰਘ—ਦੀ ਸੂਰਮਿਆਂ ਵਾਂਗ ਪ੍ਰਾਪਤ ਕੀਤੀ ਸ਼ਹੀਦੀ ਦੀ ਖ਼ਬਰ ਨੇ ਪਿਤਾ ਦੀ ਹਿੱਕ ਮਾਣ ਨਾਲ ਦੂਣੀ ਕਰ ਦਿੱਤੀ। ਹੁਣ ਗੁਰੂ ਜੀ ਨੂੰ ਦੁਨੀਆ ਦੀ ਕਿਸੇ ਵੀ ਤਾਕਤ ਦਾ ਭੈ ਝੁਕਾ ਸਕਣ ਦੇ ਸਮਰੱਥ ਨਹੀਂ।

ਇਥੋਂ ਰਾਇ ਕੋਟ, ਮਾਣੂੰਕੇ, ਚੱਕਰ, ਤਖ਼ਤ ਪੁਰ ਹੋ ਕੇ ਗੁਰੂ ਜੀ ਦੀਨੇ ਪਹੁੰਚੇ। ਇਹ ਪਿੰਡ ਕਾਂਗੜ ਵਿਚੋਂ ਨਿਕਲ ਕੇ ਵੱਸਿਆ ਹੋਇਆ ਹੈ ਤੇ ਜ਼ਿਲਾ ਫ਼ੀਰੋਜ਼ਪੁਰ ਵਿਚ ਹੈ। ਇਥੋਂ ਦਾ ਇਕ ਬਜ਼ੁਰਗ, ਰਾਇ ਜੋਧ, ਇਕ ਇਨਸਾਫ਼ ਦੀ ਜੰਗ ਵਿਚ, ਗੁਰੂ ਹਰਿਗੋਬਿੰਦ ਸਾਹਿਬ ਦੇ ਪਾਸੇ ਹੋ ਕੇ ਲੜਿਆ ਸੀ। ਹੁਣ ਉਸ ਦੇ ਪੋਤਰੇ ਚੌਧਰੀ ਤਖ਼ਤ ਮੱਲ, ਲਖਮੀਰ ਤੇ ਸਮੀਰ

---

1. ਇਹ ਚਿੱਠੀ ਪਟਨੇ ਦੇ ਮਹੰਤ, ਬਾਬਾ ਸੁਮੇਰ ਸਿੰਘ ਜੀ ਪਾਸ ਮੌਜੂਦ ਸੀ, ਜੋ ਗੁੰਮ ਹੋ ਗਈ ਦੱਸੀ ਜਾਂਦੀ ਹੈ।

ਗੁਰੂ ਜੀ ਨੂੰ ਪ੍ਰੇਮ ਨਾਲ ਆ ਕੇ ਮਿਲੇ। ਗੁਰੂ ਜੀ ਦੇ ਜੀਉਂਦੇ ਹੋਣ ਦੀ ਖ਼ਬਰ ਸਾਰੇ ਪਹੁੰਚ ਗਈ।

ਸੰਗਤਾਂ ਫੇਰ ਆਉਣ ਲੱਗ ਪਈਆਂ।

ਜੰਗਲ ਵਿਚ ਮੰਗਲ ਫੇਰ ਹੋ ਗਿਆ।

ਸਰਹੰਦ ਦੀ ਹਿੱਕ 'ਤੇ ਫੇਰ ਸੱਪ ਲੇਟਣ ਲੱਗ ਪਿਆ।

ਚੌਧਰੀ-ਭਰਾਵਾਂ ਨੂੰ ਸਰਹੰਦ ਦੀ ਮੁਹਰ ਵਾਲਾ ਪਰਵਾਨਾ ਮਿਲ ਗਿਆ, "ਬਾਗ਼ੀ ਨੂੰ ਸਾਡੇ ਹਵਾਲੇ ਕਰ ਦਿਉ। ਨਹੀਂ ਤਾਂ ਤੁਹਾਡਾ ਹਸ਼ਰ ਵੀ ਇਹੋ ਜਿਹਾ ਹੋਵੇਗਾ।"

ਪਰ 'ਮਰਦ' ਦੀ ਸੰਗਤ ਨੇ ਜੀਣਾ ਦੱਸ ਦਿੱਤਾ। ਚੌਧਰੀ-ਭਰਾਵਾਂ ਵੱਲੋਂ ਤਾਂ ਸਾਫ਼ ਇਨਕਾਰ ਸਰਹੰਦ ਨੂੰ ਵਾਪਸ ਚਲਾ ਗਿਆ।

ਜ਼ਫ਼ਰਨਾਮਾ
ਸਮੇਂ ਦੇ ਇਤਿਹਾਸ 'ਤੇ
ਲਿਖਿਆ ਜਾ ਚੁੱਕਾ ਸੀ।
ਹੁਣ ਮਹਾਨ ਕਲਮ ਤੋਂ
ਕਾਗ਼ਜ਼ 'ਤੇ ਲਿਖੇ ਜਾਣ ਦਾ
ਵੇਲਾ ਵੀ ਆ ਗਿਆ ਸੀ।

ਫ਼ਾਰਸੀ ਕਵਿਤਾ ਦੇ ਕਮਾਲ ਦਾ ਇਹ ਮਹਾਨ ਕਾਰਨਾਮਾ, ਸੰਸਾਰ ਦੀਆਂ ਬਗ਼ਾਵਤਾਂ ਦੇ ਇਤਿਹਾਸ ਦੀ ਇਹ ਇਕ [1]ਅਹਿਮ ਦਸਤਾਵੇਜ਼ ਹੈ। ਇਹ ਚਿੱਠੀ ਔਰੰਗਜ਼ੇਬ ਨੂੰ ਦੱਖਣ ਵਿਚ ਪਹੁੰਚਾਣ ਲਈ, ਉਨ੍ਹਾਂ ਨੇ ਭਾਈ ਦਇਆ ਸਿੰਘ ਤੇ ਧਰਮ ਸਿੰਘ ਦੇ ਹਵਾਲੇ ਕੀਤੀ। ਇਹ ਗੱਲ ਬਿਕ੍ਰਮੀ ੧੭੬੩ ਦੀ ਹੈ ਤੇ ਇਹ ਚਿੱਠੀ ਈਸਵੀ ੧੭੦੭ ਦੀ ੨੦ ਫ਼ਰਵਰੀ ਨੂੰ ਔਰੰਗਜ਼ੇਬ ਨੂੰ ਪਹੁੰਚ ਗਈ।

ਕਹਿੰਦੇ ਨੇ ਇਹ ਚਿੱਠੀ ਪੜ੍ਹ ਕੇ ਉਹ ਤੜਪ ਉਠਿਆ। ਕੀਤੇ ਗੁਨਾਹਾਂ ਦਾ ਭਾਰ ਉਸ ਦੀ ਆਤਮਾ ਨੂੰ ਪੁੱਛ ਰਿਹਾ ਸੀ। ਉਸ ਸੂਬਾ ਸਰਹੰਦ ਨੂੰ ਫ਼ੁਰਮਾਨ ਜਾਰੀ ਕੀਤਾ ਕਿ ਇਸ ਦਰਵੇਸ਼ ਫ਼ਕੀਰ ਨੂੰ ਕੁਝ ਨਾ ਆਖਿਆ ਜਾਏ ਤੇ ਗੁਰੂ ਸਾਹਿਬ ਨੂੰ ਮਿਲਣ ਦੀ ਤਮੰਨਾ ਜ਼ਾਹਰ ਕੀਤੀ। ਪਰ ਇਸ ਤੋਂ ਪਹਿਲਾਂ ਹੀ, ਕਿ

1. ਜ਼ਰੂਰੀ ਸਾਂਭੀ ਜਾਣ ਵਾਲੀ ਲਿਖਤ।

ਉਹ ਗੁਰੂ ਜੀ ਦੇ ਦਰਸ਼ਨ ਕਰ ਸਕਦਾ, ਉਸ ਨੂੰ ਮੌਤ ਦਾ ਪਰਵਾਨਾ ਪਹੁੰਚ ਗਿਆ। ਉਸ ਦੇ ਆਖ਼ਰੀ ਵੇਲੇ ਦੇ ਖ਼ਤ ਦੱਸਦੇ ਹਨ ਕਿ ਉਦੋਂ ਬਾਦਸ਼ਾਹ ਦੀ ਮਾਨਸਿਕ ਹਾਲਤ ਪਾਗਲਾਂ ਵਾਂਗ ਸੀ, ਜਿਸ ਨੂੰ ਕੋਈ ਪ੍ਰਾਸ਼ਚਿਤ ਦਾ ਰੋਗ ਲੱਗਾ ਹੋਵੇ ਤੇ ਜਿਵੇਂ ਉਸ ਨੂੰ ਕੀਤੇ ਤਸ਼ੱਦਦ ਭੋਰਾ ਭੋਰਾ ਕਰ ਕੇ ਹਲਾਲ ਕਰਦੇ ਹੋਣ। ਗੁਰੂ ਜੀ ਅਗਾਂਹ ਟੁਰ ਪਏ। ਹਾਲੀਂ ਉਨ੍ਹਾਂ ਕਈ ਅਹਿਮ ਕੰਮ ਕਰਨੇ ਸਨ।

ਕੋਈ ਧਰਤੀ ਦੀ ਨਿਗੂਣੀ ਟੁਕੜੀ ਖੁੱਸ ਜਾਏ ਅਤੇ ਸਾਰੇ ਸਾਥੀ-ਬੇਲੀ ਕਿਸੇ ਮਹਾਂ-ਕਰਮ ਦੇ ਲੇਖੇ ਲੱਗ ਜਾਣ ਤਾਂ ਵੀ ਬਹਾਦਰ ਹਾਰਿਆ ਹੋਇਆ ਨਹੀਂ ਮੰਨਿਆ ਜਾਂਦਾ, ਜਦ ਤੋੜੀ ਉਹ ਆਪਣੇ ਆਪ ਨੂੰ ਹਾਰਿਆ ਹੋਇਆ ਕਬੂਲ ਨਾ ਕਰ ਲਏ। ਇਹੋ ਜਿਹੇ ਜੋਧਿਆਂ ਦੀਆਂ ਵਾਰਾਂ ਚੱਲਦੀਆਂ ਨੇ। ਇਤਿਹਾਸ ਉਨ੍ਹਾਂ ਦੇ ਗੀਤ ਗਾਉਂਦਾ ਹੈ।

'ਜ਼ਫ਼ਰਨਾਮਾ' ਦਾ ਅਰਥ ਹੈ 'ਜਿੱਤ ਦੀ ਚਿੱਠੀ'। ਇਕ ਜੋਧੇ ਦੀ, ਸਮੇਂ ਦੇ ਹਾਕਮ ਨੂੰ, ਉਸ ਦਾ ਕਪਟ ਤੇ ਫ਼ਰੇਬ ਉਘਾੜਨ ਲਈ ਲਿਖੀ ਹੋਈ ਚਿੱਠੀ। ਚਿੱਠੀ ਦਾ ਨਾਂ ਹੀ ਲਿਖਾਰੀ ਦੀ ਚੜ੍ਹਦੀ ਕਲਾ ਵਾਲੀ ਮਾਨਸਿਕ ਅਵਸਥਾ ਦਾ ਪ੍ਰਤੀਕ ਹੈ। ਹਕੂਮਤ ਦੀ ਹਿੱਕ 'ਤੇ ਮੂੰਗ ਦਲਦਾ ਇਹ ਸ਼ਬਦ ਤਾਕਤ ਦੀ ਛਾਤੀ ਵਿਚ ਨਸ਼ਤਰ ਵਾਂਗ ਰੜਕਦਾ ਹੈ।

ਆਉ ਰਤਾ ਇਕ ਝਾਤ ਸਮੁੱਚੇ ਜ਼ਫ਼ਰਨਾਮੇ 'ਤੇ ਪਾਈਏ।

## ਜ਼ਫ਼ਰਨਾਮੇ ਦਾ ਸਾਰ-ਅੰਸ਼

ਇਸ ਦੀ ਅਸਲੀ ਮਹੱਤਤਾ ਵਕਤੀ ਹਕੂਮਤ (Time Context) ਦਾ ਖ਼ਿਆਲ ਰੱਖਦਿਆਂ ਹੋਇਆਂ ਹੀ ਸਮਝੀ ਜਾ ਸਕਦੀ ਹੈ। ਅੱਜ ਦੇ ਵੇਲੇ ਵਿਚ ਹਕੂਮਤਾਂ ਨੂੰ ਫਿਟਕਾਰਾਂ ਆਮ ਲਿਖਾਰੀਆਂ ਦੇ ਮੂੰਹੋਂ ਵੀ ਸੁਣੀਆਂ ਜਾ ਸਕਦੀਆਂ ਹਨ; ਪਰ ਜਦੋਂ ਅਸੀਂ ਤਿੰਨ ਸੌ ਸਾਲ ਪਹਿਲਾਂ ਦੇ ਆਲਮਗੀਰੀ ਜ਼ਮਾਨੇ ਦੇ ਚੌਖਟੇ ਵਿਚ ਰੱਖ ਕੇ ਇਨ੍ਹਾਂ ਸ਼ਿਅਰਾਂ 'ਤੇ ਵਿਚਾਰ ਕਰਦੇ ਹਾਂ, ਤਾਂ ਉਸ ਮਹਾਨ ਜੋਧੇ ਦੀ ਦਰਿਆ-ਦਿਲੀ, ਅਦੁੱਤੀ ਬੀਰਤਾ, ਨਿਰਭੈਤਾ ਅਤੇ ਦਾਨਾਈ ਅੱਗੇ ਨਿਉਂ ਜਾਈਦਾ ਹੈ।

ਬੜੇ ਵੱਡੇ ਵੱਡੇ ਖ਼ਿਤਾਬ ਬਾਦਸ਼ਾਹਾਂ ਨੇ ਆਪਣੇ ਨਾਂ ਨਾਲ ਲਾਏ ਹੁੰਦੇ ਸਨ : ਜਗਤ-ਜੇਤੂ, ਦੇਵਤਿਆਂ ਦਾ ਪਿਆਰਾ ਆਦਿ।

ਉਂਜ ਵੀ ਬਾਦਸ਼ਾਹ ਲਈ ਜਹਾਂ-ਪਨਾਹ, ਸ਼ਹਿਨਸ਼ਾਹਿ-ਆਲਮ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਪਰ ਇਹ

ਲਿਖਾਰੀ ਹੈ ਕਿ ਚਿੱਠੀ ਦਾ ਆਰੰਭ ਅਕਾਲ ਪੁਰਖ ਦੀ ਉਸਤਤ ਨਾਲ ਕਰਦਾ ਹੈ। ਵੈਸੇ ਤਾਂ ਆਮ ਕਵਿਤਾ ਲਿਖਣ ਲੱਗਿਆਂ ਜਾਂ ਕੋਈ ਗ੍ਰੰਥ ਲਿਖਣ ਲੱਗਿਆਂ ਮੰਗਲਾਚਰਨ ਲਿਖਣ ਦਾ ਰਿਵਾਜ ਬੜਾ ਪੁਰਾਣਾ ਹੈ, ਪਰ ਇਥੇ ਇਸ ਦੇ ਨਾਲ ਹੀ ਇਹ ਬਹੁਤ ਸੂਖਮ ਤਨਜ਼ ਦਾ ਕੰਮ ਵੀ ਕਰਦਾ ਹੈ। ਸਿਰਫ਼ ਚਿੱਠੀ ਦਾ ਸਿਰਨਾਵਾਂ ਹੀ ਡਾਢਾ ਵਿਅੰਗ ਹੈ ਤੇ ਉਤੋਂ ਬਾਦਸ਼ਾਹ ਦੀ ਤਾਕਤ ਤੇ ਵਡਿਆਈ ਵੱਲੋਂ ਮੂੰਹ ਮੋੜ ਕੇ, ਅਕਾਲ ਪੁਰਖ ਦੀ ਬੰਦਗੀ ਦਾ ਧਿਆਨ! ਤੇ ਜਿਨ੍ਹਾਂ ਗੁਣਾਂ ਦਾ ਧਾਰਨੀ ਬਾਦਸ਼ਾਹ ਆਪਣੇ ਆਪ ਨੂੰ ਅਖਵਾਉਂਦਾ ਹੋਵੇ, ਉਨ੍ਹਾਂ ਸਾਰੇ ਗੁਣਾਂ ਤੇ ਅਨੇਕ ਹੋਰ ਬਰਕਤਾਂ ਦਾ ਭੰਡਾਰਾ ਅਕਾਲ ਪੁਰਖ ਨੂੰ ਮੰਨ ਕੇ, ਬਾਦਸ਼ਾਹ ਨੂੰ ਉਸ ਦੀ ਤੁੱਛਤਾ ਦਾ ਅਹਿਸਾਸ ਕਰਵਾਉਣ ਲਈ ਇਹ ਬਾਰ੍ਹਾਂ ਸ਼ਿਅਰ ਅਲੌਕਿਕ ਨਮੂਨਾ ਪੇਸ਼ ਕਰਦੇ ਹਨ।

## ਸ਼ਿਅਰ ੧ ਤੋਂ ੧੨

ਇਨ੍ਹਾਂ ਸ਼ਿਅਰਾਂ ਵਿਚ ਕਹਿੰਦੇ ਹਨ ਕਿ ਹੇ ਅਕਾਲ ਪੁਰਖ! ਤੂੰ ਸਰਬ-ਸ਼ਕਤੀਵਾਨ ਤੇ ਸਭ ਦਾ ਰਾਜ਼ਕ ਹੈਂ, ਤੂੰ ਸ਼ਰਨ-ਪਾਲਕ ਤੇ ਬਖ਼ਸ਼ਿੰਦ ਹੈਂ। ਤੂੰ ਵਡਿਆਈਆਂ ਦਾ ਪੁੰਜ ਤੇ ਸਾਰੀਆਂ ਵਿਦਿਆਵਾਂ ਦਾ ਸੋਮਾ ਹੈਂ, ਤੂੰ ਗ਼ਰੀਬਾਂ ਨੂੰ ਵਡਿਆਉਣ ਵਾਲਾ ਹੈਂ, ਪਰ ਜ਼ਾਲਮਾਂ-ਦੋਖੀਆਂ ਦਾ ਨਾਸ਼ ਕਰਨ ਵਾਲਾ ਹੈਂ; ਤੂੰ ਪਰਮ ਪਵਿੱਤਰ, ਸੁੰਦਰ ਅਤੇ ਹਰ ਥਾਂ ਪਰਤੱਖ ਹੈਂ। ਹੇ ਪ੍ਰਭੂ! ਤੂੰ ਸਰਬ-ਗਿਆਤਾ, ਸ਼ਿਰੋਮਣੀ ਅਤੇ ਮਹਾਨ ਹੈਂ।

ਤੇ ਅਜਿਹੀ ਸ਼ਕਤੀ ਦਾ ਉਪਾਸ਼ਕ ਗੁਰੂ ਗੋਬਿੰਦ ਸਿੰਘ ਹੈ। ਇਹ ਕਹਿਣ ਦੀ ਲੋੜ ਨਹੀਂ ਰਹਿ ਜਾਂਦੀ ਕਿ 'ਉਸਨੂੰ' ਮੰਨਣ ਵਾਲੇ ਨੂੰ ਕਿਸੇ ਬਾਦਸ਼ਾਹਤ ਦੀ ਕੋਈ ਈਨ ਨਹੀਂ ਰਹਿ ਜਾਂਦੀ।

ਜ਼ਫ਼ਰਨਾਮੇ ਦਾ ਸਾਰ-ਅੰਸ਼

ਇਨ੍ਹਾਂ ਬਾਰ੍ਹਾਂ ਸ਼ਿਅਰਾਂ ਤੋਂ ਬਾਅਦ ਗੁਰੂ ਜੀ ਚਿੱਠੀ ਦੇ ਅਸਲ ਵਿਸ਼ੇ ਵੱਲ ਆਉਂਦੇ ਹਨ; ਦਾਸਤਾਨ ਸ਼ੁਰੂ ਹੁੰਦੀ ਹੈ।

## ਸ਼ਿਅਰ ੧੩

ਇਕ-ਦਮ ਬਾਦਸ਼ਾਹ 'ਤੇ ਕਰੜੀ ਚੋਟ ਕਰਦੇ ਹਨ ਕਿ ਦੇਖ, ਇੱਕੋ ਇਕ ਵਾਹਿਗੁਰੂ ਸਾਖੀ ਹੈ, ਮੈਨੂੰ ਤੇਰੀ ਕਸਮ 'ਤੇ ਕੋਈ ਭਰੋਸਾ ਨਹੀਂ। ਇਸ ਲਈ ਹੁਣ ਸਾਰੀ ਗੱਲ ਸਿੱਧਰੀ ਪੱਧਰੀ ਹੋਣੀ ਚਾਹੀਦੀ ਹੈ। ਕਸਮਾਂ ਦਾ ਉਹਲਾ ਹੁਣ ਕੋਈ ਨਹੀਂ ਮੰਨਿਆ ਜਾ ਸਕਦਾ ਤੇ ਨਾ ਇਸ ਦੀ ਕੋਈ ਅਹਿਮੀਅਤ ਉਹ ਮੰਨਣ ਨੂੰ ਤਿਆਰ ਹਨ।

## ਸ਼ਿਅਰ ੧੪-੧੫

ਤੇਰਾ ਸਾਰਾ ਸਰਕਾਰੀ ਢਾਂਚਾ ਫ਼ਰੇਬ 'ਤੇ ਉਸਰਿਆ ਹੋਇਆ ਹੈ। ਕਿਤੇ ਵੀ ਤਾਂ ਕੋਈ ਦੁੱਧ-ਧੋਤਾ ਨਜ਼ਰ ਨਹੀਂ ਆ ਰਿਹਾ। ਅਜਿਹੇ ਨਿਜ਼ਾਮ 'ਤੇ ਇਤਬਾਰ ਕਰ ਕੇ ਕੌਣ ਖ਼ੁਆਰ ਹੋਣਾ ਚਾਹੇਗਾ।

## ਸ਼ਿਅਰ ੧੬-੧੭

'ਹੁਮਾ' ਮੁਸਲਮ-ਮਿਥਿਹਾਸ ਦਾ ਇਕ ਪੰਛੀ ਹੈ। ਕਹਿੰਦੇ ਹਨ, ਜਿਸ ਦੇ ਸਿਰ ਤੋਂ ਹੁਮਾ ਲੰਘ ਜਾਏ ਉਹ ਬਾਦਸ਼ਾਹ ਬਣ ਜਾਂਦਾ ਹੈ। ਤੇ ਹੁਮਾ ਦੀ ਛੱਤਰ-ਛਾਇਆ ਹੇਠ ਪਲਣ ਵਾਲੇ ਨੂੰ ਕਾਂਵਾਂ ਦਾ ਕੀ ਡਰ ਹੋ ਸਕਦਾ ਹੈ ? ਜਿਸ ਦਾ ਸਵਾਮੀ ਸ਼ੇਰ ਹੋਵੇ, ਬੱਕਰੀਆਂ, ਭੇਡਾਂ, ਹਰਨੀਆਂ ਆਦਿ ਉਸ ਲਾਗੇ ਫੜਕ ਨਹੀਂ ਸਕਦੀਆਂ।

ਬਾਦਸ਼ਾਹ ਨੂੰ ਨਿਗੂਣਾ ਦਰਸਾਉਣ ਲਈ ਇਹ ਸ਼ਿਅਰ ਬੜੇ ਕਾਟਵੇਂ ਹਨ।

## ਸ਼ਿਅਰ ੧੮

ਕਸਮ ਤੋੜਨੀ ਕਿਸੇ ਮਰਦ ਦਾ ਦਸਤੂਰ ਨਹੀਂ।

## ਸ਼ਿਅਰ ੧੯ ਤੋਂ ੨੧

ਚਮਕੌਰ ਦੀ ਜੰਗ ਦਾ ਬੜਾ ਯਥਾਰਥਕ ਵਰਣਨ ਹੈ।

ਚਾਲੀ ਭੁੱਖਣ-ਭਾਣੇ ਬੰਦਿਆਂ ਦਾ ਦਸ ਲੱਖ ਦੇ ਟਿੱਡੀ-ਦਲ ਨਾਲ ਕੀ ਮੁਕਾਬਲਾ! ਬਚਨਾਂ ਦੇ ਕੱਚਿਆਂ ਨੂੰ ਚੜ੍ਹ ਕੇ ਆਉਂਦਿਆਂ ਵੇਖ ਕੇ ਹੀ, ਗੁਰੂ ਜੀ ਨੂੰ ਹਥਿਆਰ ਚੁੱਕਣ 'ਤੇ ਮਜਬੂਰ ਹੋਣਾ ਪਿਆ।

## ਸ਼ਿਅਰ ੨੨

ਇਸ ਸ਼ਿਅਰ ਦਾ ਜ਼ਫ਼ਰਨਾਮੇ ਵਿਚ ਖ਼ਾਸ ਸਥਾਨ ਹੈ। ਵਕਤ ਦੀ ਲੋੜ ਨੂੰ ਪਛਾਣਨ ਤੇ ਇਸ ਨੂੰ ਪੂਰਿਆਂ ਕਰਨ ਦੀ ਲਲਕਾਰ ਹੈ। ਕੁਰੂਖੇਤਰ ਦੇ ਮੈਦਾਨ ਵਿਚ ਅਰਜਨ ਨੂੰ ਹਥਿਆਰ ਸੁੱਟਦਿਆਂ ਵੇਖ ਕੇ ਗੀਤਾਕਾਰ ਭਗਵਾਨ ਕ੍ਰਿਸ਼ਨ ਜੀ ਦਾ ਸੁਰ ਉੱਭਰਦਾ ਹੈ, "ਹੇ ਅਰਜਨ! ਫ਼ਰਜ਼ ਦੀ ਪਛਾਣ ਕਰ। ਛੱਤਰੀ ਦਾ ਧਰਮ ਹੈ, ਜੁੱਧ-ਭੂਮੀ, ਤੇ ਵਕਤ ਦੀ ਪੁਕਾਰ ਹੈ, ਕਮਾਨ ਸਾਂਭ, ਇਸੇ ਵਿਚ ਜੱਗ ਦਾ ਕਲਿਆਣ ਹੈ। ਸੱਚ ਦੀ ਆਭਾ ਨੂੰ ਮਾਂਦਿਆਂ ਪੈਣ ਤੋਂ ਬਚਾਣ ਦਾ ਇਹੋ ਰਾਹ ਹੈ।"

ਇਥੇ ਗੁਰੂ ਜੀ ਔਰੰਗਜ਼ੇਬ ਨੂੰ ਕਹਿ ਰਹੇ ਹਨ ਕਿ ਜਦੋਂ ਸਭ ਵਸੀਲੇ ਮੁੱਕ ਜਾਣ ਤਾਂ ਤਲਵਾਰ ਦੀ ਬਾਂਹ ਵਿਚ ਬਾਂਹ ਪਾਉਣਾ ਹਲਾਲ ਹੈ। ਤੇ ਹੀਲੇ ਕਦੋਂ ਮੁੱਕਦੇ ਹਨ, ਇਹੋ ਸੋਚਣ ਵਾਲਾ ਨੁਕਤਾ ਹੈ। ਗੁਰੂ ਜੀ ਔਰੰਗਜ਼ੇਬ ਨੂੰ ਇਤਿਹਾਸ ਦੇ ਕਟਹਿਰੇ ਵਿਚ ਖੜਾ ਕਰ ਕੇ ਸਾਬਤ ਕਰਦੇ ਹਨ ਕਿ ਹਥਿਆਰ ਚੁੱਕਣ ਤੋਂ ਪਹਿਲਾਂ ਸਾਰੇ ਵਸੀਲੇ ਖ਼ਤਮ ਹੋ ਗਏ ਸਨ।

## ਸ਼ਿਅਰ ੨੩-੨੫

ਦਸਮੇਸ਼ ਜੀ ਕਹਿੰਦੇ ਹਨ ਕਿ ਮੇਰਾ ਜੰਗ ਨਾਲ ਕੋਈ ਵਾਸਤਾ ਨਹੀਂ ਸੀ, ਪਰ ਤੇਰੇ ਫ਼ਰੇਬੀ ਤੇ ਧੋਖੇਬਾਜ਼ ਬੰਦਿਆਂ ਨੇ ਝੂਠੀਆਂ ਕਸਮਾਂ ਦੀ ਆੜ ਵਿਚ ਮੈਨੂੰ ਅਜਿਹਾ ਕਰਨ ਲਈ ਮਜਬੂਰ ਕੀਤਾ ਅਤੇ ਹੁਣ ਤੇਰੀਆਂ ਕਸਮਾਂ ਉੱਤੇ ਭਰੋਸਾ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਰਹਿ ਗਈ ਸੀ।



## ਸ਼ਿਅਰ ੨੬ ਤੋਂ ੨੯

ਤੇਰੀ ਟਿੱਡੀ-ਦਲ ਸੈਨਾ ਮੱਖੀਆਂ ਵਾਂਗ ਸਾਡੇ ਉੱਤੇ ਆ

ਪਈ ਅਤੇ ਉਹ ਸਾਡੇ ਚੁਗਿਰਦੇ ਦੀਵਾਰ ਵਾਂਗ ਤਣ ਗਈ। ਪਰ ਜੋ ਜੋ ਵੀ ਉਸ ਦੀਵਾਰ ਤੋਂ ਅੱਗੇ ਵਧੇ, ਉਨ੍ਹਾਂ ਸਭਨਾਂ ਨੂੰ ਮੇਰੇ ਤੀਰਾਂ ਨੇ ਖ਼ੂਨ ਦੀ ਛੱਪੜੀ ਵਿਚ ਡੁਬੋ ਦਿੱਤਾ। ਫਿਰ ਉਹ ਇਸ ਤਰ੍ਹਾਂ ਖ਼ੁਆਰ ਹੋ ਕੇ ਮਰਨ ਤੋਂ ਰੁਕ ਗਏ।

## ਸ਼ਿਅਰ ੩੦ ਤੋਂ ੩੩

ਇਨ੍ਹਾਂ ਸ਼ਿਅਰਾਂ ਵਿਚ ਜੰਗ ਦਾ ਬੜਾ ਮਾਰਮਿਕ ਵਰਣਨ ਹੈ। ਨਾਹਰ ਖ਼ਾਂ ਜਰਨੈਲ ਦਾ ਜ਼ਿਕਰ ਹੈ ਜੋ ਇੱਕੋ ਤੀਰ ਖਾ ਕੇ ਢਹਿ-ਢੇਰੀ ਹੋ ਗਿਆ। ਅਗਲੇ ਸ਼ਿਅਰ ਵਿਚ ਜੇ ਮੈਦਾਨੋਂ ਭੱਜਣ ਵਾਲਿਆਂ ਦਾ ਮਖ਼ੌਲ ਉਡਾਇਆ ਗਿਆ ਹੈ ਤਾਂ ਬੀਰਤਾ ਨਾਲ ਲੜਨ ਵਾਲਿਆਂ ਦੀ ਤਾਰੀਫ਼ ਕਰਨੋਂ ਵੀ ਗੁਰੂ ਮਹਾਰਾਜ ਨੇ ਸੰਕੋਚ ਨਹੀਂ ਕੀਤਾ।

## ਸ਼ਿਅਰ ੩੪-੩੫

ਮਰਦੂਦ ਖ਼ਵਾਜਾ ਜ਼ਫ਼ਰ ਬੇਗ ਮੈਦਾਨ ਵਿਚ ਆਉਣ ਦਾ ਹੀਆ ਨਾ ਕਰ ਸਕਿਆ। ਕਾਸ਼! ਉਹ ਸਾਹਮਣੇ ਆ ਜਾਂਦਾ ਤਾਂ ਇਕ ਤੀਰ ਦੀ ਬਖ਼ਸ਼ਿਸ਼ ਉਹਨੂੰ ਵੀ ਹੋ ਜਾਂਦੀ।

## ਸ਼ਿਅਰ ੩੬ ਤੋਂ ੪੦

ਜੰਗ ਦੀ ਭਿਆਨਕਤਾ ਤੇ ਤਬਾਹੀ ਬੜੀ ਸੁਹਣੀ ਤਰ੍ਹਾਂ ਬਿਆਨੀ ਗਈ ਹੈ। ਦੁਵੱਲੀ ਲੋਥਾਂ ਦੇ ਢੇਰ ਲੱਗੇ ਪਏ ਹਨ। ਬੰਦੂਕਾਂ ਤੇ ਤੀਰਾਂ ਦੀ ਇੰਨੀ ਵਰਤੋਂ ਹੋਈ ਕਿ ਸਾਰੀ ਧਰਤੀ ਲਹੂ ਨਾਲ ਲਾਲ ਹੋ ਗਈ, ਮਾਨੋ ਸਾਰੀ ਧਰਤੀ 'ਤੇ ਲਾਲਾਂ ਦੇ ਅਣਗਿਣਤ ਫੁੱਲ ਉੱਗ ਖਲੋਤੇ ਹੋਣ। ਸਿਰ ਤੇ ਪੈਰ ਖੇਤ ਵਿਚ ਇਉਂ ਰੁਲ ਰਹੇ ਸਨ, ਜਿਵੇਂ ਖੇਡਦੇ ਬੱਚਿਆਂ ਦੀਆਂ ਖਿੱਦੋ-ਖੂੰਡੀਆਂ ਮੈਦਾਨ ਵਿਚ ਖਿੱਲਰੀਆਂ ਪਈਆਂ ਹੋਣ। ਤਕੜੇ ਤਕੜੇ ਦਿਲ ਵਾਲੇ ਸੂਰਮੇ ਹੌਸਲਾ ਹਾਰ ਬੈਠੇ।



## ਸ਼ਿਅਰ ੪੧

ਵਿਚਾਰਿਆ ਜਾ ਸਕਦਾ ਹੈ ਕਿ ਇੰਨਾ ਨੁਕਸਾਨ ਚਾਲੀ

ਬੰਦਿਆਂ ਦਾ ਤਾਂ ਹੋ ਨਹੀਂ ਸਕਦਾ। ਚਾਲੀ ਆਦਮੀਆਂ ਨਾਲ ਲੜਦੀ ਫ਼ੌਜ ਦਾ ਕਿੰਨਾ ਨੁਕਸਾਨ ਹੋਇਆ ਹੋਵੇਗਾ, ਇਸ ਦਾ ਹਲਕਾ ਜਿਹਾ ਅੰਦਾਜ਼ਾ ਲੱਗ ਸਕਦਾ ਹੈ। ਕਿੰਨੀ ਬਹਾਦਰੀ ਨਾਲ ਉਹ ਲੜੇ ਹੋਣਗੇ ਤੇ ਕੀ ਜੌਹਰ ਉਨ੍ਹਾਂ ਦਿਖਾਏ ਹੋਣਗੇ, ਇਥੇ ਸਪੱਸ਼ਟ ਕੀਤਾ ਗਿਆ ਹੈ।

ਪਰ ਚਾਲੀ ਆਖ਼ਰ ਚਾਲੀ ਹੀ ਸਨ। ਏਡੀ ਵੱਡੀ ਫ਼ੌਜ ਨਾਲ ਕਿਥੋਂ-ਕੁ ਤਕ ਲੜ ਸਕਦੇ ਸਨ।

### ਸ਼ਿਅਰ ੪੨

ਸੰਸਾਰ ਦੇ ਦੀਵੇ ਸੂਰਜ ਨੇ ਪੱਛਮ ਦੀ ਬੁੱਕਲ ਵਿਚ ਆਪਣਾ ਮੂੰਹ ਲੁਕਾ ਲਿਆ ਤੇ ਰਾਤ ਦਾ ਸੁਆਮੀ ਚੰਦਰਮਾ ਸਜ ਧਜ ਕੇ ਅਸਮਾਨ ਦੇ ਸਿੰਘਾਸਨ 'ਤੇ ਆ ਬਿਰਾਜਮਾਨ ਹੋਇਆ। ਇਉਂ ਇਸ ਹੋਣੀਆਂ-ਭਰਪੂਰ ਲੜਾਈ ਦਾ ਖ਼ਾਤਮਾ ਹੋਇਆ।

### ਸ਼ਿਅਰ ੪੩-੪੪

ਕੁਰਾਨ ਦੀ ਸਹੁੰ 'ਤੇ ਭਰੋਸਾ ਰੱਖਣ ਵਾਲੇ ਨੂੰ ਮਾਲਕ ਦੀ ਰੱਖ ਹੁੰਦੀ ਹੈ ਤੇ ਇਸ ਲੜਾਈ ਵਿਚ ਗੁਰੂ ਜੀ ਨੂੰ ਕੋਈ ਆਂਚ ਨਾ ਆਈ।

### ਸ਼ਿਅਰ ੪੫ ਤੋਂ ੪੯

ਗੁਰੂ ਜੀ ਔਰੰਗਜ਼ੇਬ ਨੂੰ ਸੰਬੋਧਨ ਕਰ ਕੇ ਕਹਿੰਦੇ ਹਨ ਕਿ ਐ ਈਮਾਨ ਦੀ ਦੁਹਾਈ ਦੇਣ ਵਾਲੇ ਮਰਦ! ਤੇਰਾ ਅਸਲ ਵਿਚ ਈਮਾਨ ਹੀ ਕੋਈ ਨਹੀਂ। ਨਾ ਕੋਈ ਤੈਨੂੰ ਰੱਬ ਦਾ ਡਰ ਹੈ ਅਤੇ ਨਾ ਹੀ ਆਪਣੇ ਮੁਰਸ਼ਿਦ ਮੁਹੰਮਦ ਦਾ ਕੋਈ ਖ਼ੌਫ਼। ਤੇਰੀਆਂ ਕਸਮਾਂ 'ਤੇ ਭਰੋਸਾ ਕਰਨਾ ਫ਼ਜ਼ੂਲ ਹੈ।

### ਸ਼ਿਅਰ ੫੦ ਤੋਂ ੫੨



ਜੇਕਰ ਤੇਰੀਆਂ ਕਸਮਾਂ ਵਿਚ ਪੁੱਗ ਸਕਣ ਦੀ ਸਮਰੱਥਾ ਹੁੰਦੀ ਤਾਂ ਤੂੰ ਖ਼ੁਦ ਉਨ੍ਹਾਂ ਨੂੰ ਪੂਰਿਆਂ ਕਰ ਕੇ ਮੈਨੂੰ ਵਿਖਾਉਂਦਾ।

ਆਦਮੀ ਤਾਂ ਆਪਣੇ ਬਚਨਾਂ ਦੀ ਲਾਜ ਪਾਲਦੇ ਹਨ ਅਤੇ ਉਨ੍ਹਾਂ ਨੂੰ ਪੁਗਾਉਣ 'ਤੇ ਸਾਰਾ ਤਾਣ ਲਾ ਦੇਂਦੇ ਹਨ।

## ਸ਼ਿਅਰ ੫੩ ਤੋਂ ੫੬

ਦਸਮੇਸ਼ ਜੀ ਔਰੰਗਜ਼ੇਬ ਵੱਲੋਂ ਭੇਜੇ ਗਏ ਕਾਜ਼ੀ ਰਾਹੀਂ ਮਿਲੀ ਚਿੱਠੀ ਅਤੇ ਜ਼ਬਾਨੀ ਸੁਨੇਹੇ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ ਕਿ ਹਾਲੀਂ ਵੀ ਸਮਾਂ ਹੈ ਕਿ ਲਿਖੇ ਹੋਏ 'ਤੇ ਅਮਲ ਕਰਨਾ ਸਿੱਖ। ਮਰਦ ਉਹ ਹੁੰਦੇ ਹਨ ਜੋ ਅੰਦਰੋਂ ਬਾਹਰੋਂ ਇਕ ਹੋਣ। ਜੇਕਰ ਤੈਨੂੰ ਸੱਚ ਦੀ ਲਾਜ ਹੈ ਤਾਂ ਆ ਕੇ ਮੈਨੂੰ ਮਿਲ।

ਇਕ ਬਾਗ਼ੀ ਦਾ ਤਾਜ-ਤਖ਼ਤ ਦੇ ਮਾਲਕ ਨੂੰ ਅਜਿਹਾ ਆਖਣਾ ਕਿਤਨੇ ਸਵੈਮਾਣ ਤੇ ਯਕੀਨੀ ਜਿੱਤ ਦਾ ਸੂਚਕ ਹੈ।

## ਸ਼ਿਅਰ ੫੭

ਸਤਿਗੁਰੂ ਜੀ ਕਹਿੰਦੇ ਹਨ ਕਿ ਤੈਨੂੰ ਸ਼ੱਕ ਹੋਵੇ ਤਾਂ ਅੱਖੀਂ ਵੇਖ ਲੈਣ ਲਈ ਸਹੁੰ-ਨਾਮਾ ਭੇਜ ਦਿਆਂ।

ਇਹ ਆਨੰਦਪੁਰ ਖ਼ਾਲੀ ਕਰਵਾਉਣ ਦਾ ਸਹੁੰ-ਨਾਮਾ ਸੀ, ਜਿਸ ਵਿਚ ਕੁਰਾਨ ਦੀ ਕਸਮ ਲੈ ਕੇ ਕਿਹਾ ਗਿਆ ਸੀ ਕਿ ਕਿਲ੍ਹਾ ਖ਼ਾਲੀ ਕਰ ਦਿਉ, ਤੁਹਾਨੂੰ ਕੁਝ ਨਹੀਂ ਆਖਿਆ ਜਾਵੇਗਾ। ਪਰ ਕਿਲ੍ਹਿਓਂ ਬਾਹਰ ਨਿਕਲਦਿਆਂ ਹੀ ਵੈਰੀ-ਦਲ ਟੁੱਟ ਕੇ ਪੈ ਗਿਆ ਸੀ।

## ਸ਼ਿਅਰ ੫੮ ਤੋਂ ੬੨

ਜ਼ਾਹਰ ਹੈ ਕਿ ਸਤਿਗੁਰੂ ਜੀ ਹੁਣ ਬਾਦਸ਼ਾਹ ਦੀਆਂ ਕਸਮਾਂ 'ਤੇ ਭਰੋਸਾ ਰੱਖਣ ਨਾਲ ਕੋਈ ਵਾਸਤਾ ਨਹੀਂ ਰੱਖਦੇ। ਉਹ ਫ਼ੀਰੋਜ਼ਪੁਰ ਦੇ ਇਕ ਪਿੰਡ ਕਾਂਗੜ ਵਿਚ ਆਉਣ ਲਈ ਔਰੰਗਜ਼ੇਬ ਨੂੰ ਸੱਦਾ ਦਿੰਦੇ ਹਨ। ਇਥੋਂ ਦੇ ਸਿੱਧੂ ਬੈਰਾੜ ਪੂਰੀ ਤਰ੍ਹਾਂ ਗੁਰੂ ਜੀ ਦੀ ਆਗਿਆ ਵਿਚ ਸਨ ਤੇ ਆਪ ਬਾਦਸ਼ਾਹ ਦੀ ਪੂਰੀ ਸੁਰੱਖਿਆ ਦਾ ਜ਼ਿੰਮਾ ਲੈ ਕੇ ਉਸ ਦੀਆਂ ਗ਼ੈਰ-ਜ਼ਿੰਮੇਵਾਰ ਹਰਕਤਾਂ ਨੂੰ ਨੰਗਿਆਂ ਕਰਦੇ ਹਨ। ਜ਼ਬਾਨੀ ਗੱਲ-ਬਾਤ ਮੁਕਾਉਣ ਦੀ ਨਸੀਹਤ ਹੈ ਤੇ ਜ਼ੁਲਮ ਕਰਨੋਂ ਹਟਣ ਦੀ ਸਿਖਿਆ ਹੈ।

## ਸ਼ਿਅਰ ੬੩ ਤੋਂ ੬੫

ਤੂੰ ਆਪਣੇ ਆਪ ਨੂੰ ਸਾਰੀ ਲੁਕਾਈ ਦਾ ਸਰਦਾਰ ਅਖਵਾਉਂਦਾ ਹੈਂ ਅਤੇ ਕਹਿੰਦਾ ਹੈਂ ਕਿ ਤੂੰ ਸਭ ਦਾ ਰਖਵਾਲਾ ਹੈਂ, ਧਰਮ-ਪਾਲਕ ਹੈਂ ਅਤੇ ਬੜਾ ਪਰਹੇਜ਼ਗਾਰ ਹੈਂ। ਪਰ ਜੇ ਇਨਸਾਫ਼ ਨਹੀਂ, ਸੱਚਿਆਈ ਨਹੀਂ ਤਾਂ ਲਾਹਨਤ ਹੈ ਐਸੀ ਸਰਦਾਰੀ 'ਤੇ, ਅਤੇ ਅਫ਼ਸੋਸ ਹੈ ਐਸੀਆਂ ਸਿਫ਼ਤਾਂ 'ਤੇ।

## ਸ਼ਿਅਰ ੬੬

ਸਮੇਂ ਦਾ ਦੌਰ ਬੜਾ ਬਲਵਾਨ ਹੈ। ਇਸ ਤੋਂ ਬਚੀਂ, ਜੋ ਮਜ਼ਲੂਮਾਂ 'ਤੇ ਜ਼ੁਲਮ ਢਾਹੁੰਦਾ ਹੈ, ਵਕਤ ਨੇ ਉਸ ਦਾ ਬਦਲਾ ਜ਼ਰੂਰ ਚੁਕਾਉਣਾ ਹੈ।

## ਸ਼ਿਅਰ ੬੭ ਤੋਂ ੭੪

ਏਥੇ ਇਕ ਵੇਰਾਂ ਫੇਰ ਉਸ ਅਨੰਤ ਸ਼ਕਤੀਆਂ ਦੇ ਮਾਲਕ ਦਾ ਧਿਆਨ ਦਿਵਾਉਂਦੇ ਹੋਏ ਉਸ ਨੂੰ ਕੀਤੇ ਇਕਰਾਰ ਪੂਰੇ ਕਰਨ ਲਈ ਪ੍ਰੇਰਦੇ ਹਨ।

## ਸ਼ਿਅਰ ੭੫

ਚਾਰ ਸ਼ਾਹਿਬਜ਼ਾਦਿਆਂ ਦੀ ਸ਼ਹੀਦੀ ਵੱਲ ਇਸ਼ਾਰਾ ਹੈ। ਕਹਿੰਦੇ ਹਨ, ਤੂੰ ਇਹ ਨਾ ਸਮਝੀਂ ਕਿ ਮੇਰੇ ਚਾਰੇ ਪੁੱਤਰ ਚਲੇ ਗਏ। ਅਜੇ ਕੁੰਡਲੀਦਾਰ ਨਾਗ, ਭਾਵ, ਖ਼ਾਲਸਾ ਮੌਜੂਦ ਹੈ।

## ਸ਼ਿਅਰ ੭੬

ਚਾਰ ਚੰਗਿਆੜੇ ਬੁਝਾ ਕੇ ਇਹ ਨਾ ਸਮਝ ਲਈਂ ਕਿ ਤੇਰੇ ਤੌਖ਼ਲੇ ਖ਼ਤਮ ਹੋ ਗਏ। ਅੱਖਾਂ ਤੋਂ ਪਰਦਾ ਲਾਹ ਕੇ ਵੇਖ, ਅਗਨੀ ਤਾਂ ਜ਼ਬਰਦਸਤ ਪ੍ਰਚੰਡ ਹੋ ਗਈ ਹੈ।



## ਸ਼ਿਅਰ ੭੭

ਫ਼ਾਰਸੀ ਦੇ ਇਕ ਮਸ਼ਹੂਰ ਕਵੀ ਫ਼ਿਰਦੌਸੀ (ਜਿਸ ਨੇ

ਸ਼ਾਹਨਾਮਾ ਲਿਖਿਆ ਸੀ ਅਤੇ ਜਿਸ ਦੇ ਛੰਦ ਦੀ ਚਾਲ ਅਨੁਸਾਰ ਹੀ ਜ਼ਫ਼ਰਨਾਮਾ ਲਿਖਿਆ ਗਿਆ) ਦੀ ਇਕ ਖ਼ੂਬਸੂਰਤ ਗੱਲ ਦਾ ਚੇਤਾ ਕਰਾਉਂਦੇ ਹਨ ਕਿ ਕਾਹਲੀ ਕਰਨਾ ਸ਼ੈਤਾਨ ਦਾ ਕੰਮ ਹੈ।

## ਸ਼ਿਅਰ ੭੮ ਤੋਂ ੮੫

ਖੋਲ੍ਹ ਕੇ ਦੱਸਦੇ ਹਨ ਕਿ ਉਸ ਨੇ ਕੀ ਕੀ ਕਰਤੂਤਾਂ ਕੀਤੀਆਂ ਹਨ ਤੇ ਉਸ ਨੂੰ ਕੀ ਕੀ ਕਰਨਾ ਚਾਹੀਦਾ ਹੈ। ਤੇ ਛੇਕੜ ਮਿਲ ਕੇ ਮਾਮਲਾ ਮੁਕਾਉਣ 'ਤੇ ਗੱਲ ਮੁਕਾਈ ਗਈ ਹੈ। ਤੇ ਇਸ ਗੱਲ 'ਤੇ ਵੀ ਜ਼ੋਰ ਦਿੱਤਾ ਗਿਆ ਹੈ ਕਿ ਮੈਂ ਤੈਨੂੰ ਆਪਣੇ ਆਪ ਮਿਲਣ ਲਈ ਹਰਗਿਜ਼ ਨਹੀਂ ਆਵਾਂਗਾ।

## ਸ਼ਿਅਰ ੮੬ ਤੋਂ ੯੧

ਇਥੇ ਤਨਜ਼ੀਆ ਲਹਿਜੇ ਵਿਚ ਔਰੰਗਜ਼ੇਬ ਦੀਆਂ ਤਾਰੀਫ਼ਾਂ ਕਰਦੇ ਹਨ ਕਿ ਤੂੰ ਸ਼ਾਹਾਂ ਦਾ ਸ਼ਾਹ ਹੈਂ, ਸੂਝਵਾਨ ਪ੍ਰਬੰਧਕ ਹੈਂ, ਸ਼ਾਹ-ਸਵਾਰ ਹੈਂ, ਸੁਹਣਾ ਹੈਂ, ਤੇਜ-ਪ੍ਰਤਾਪ ਵਾਲਾ ਹੈਂ, ਬਲਵਾਨ ਹੈਂ, ਰੌਸ਼ਨ-ਦਿਲ ਹੈਂ, ਅਤੇ ਧਨ-ਦੌਲਤ ਬਖ਼ਸ਼ਣ ਵਾਲਾ, ਉੱਚੀ ਸ਼ਾਨ ਵਾਲਾ ਫ਼ਰਿਸ਼ਤਾ ਹੈਂ ਆਦਿ; ਤੇ ਛੇਕੜ ਇੱਕੋ ਸ਼ਿਅਰ ਵਿਚ ਸਾਰੀ ਗੱਲ ਨਿਬੇੜ ਦੇਂਦੇ ਹਨ ਕਿ ਲਾਹਨਤ ਹੈ ਉਸ ਰਾਜ ਦੇ, ਜਿਥੇ ਧਰਮ-ਈਮਾਨ ਘੱਟੇ ਪਿਆ ਰੁਲਦਾ ਹੋਵੇ। ਇਹ ਧਰਮ-ਹੀਣਤਾ ਦਾ ਫ਼ਤਵਾ ਉਸ ਬੰਦੇ ਨੂੰ ਲਾਇਆ ਜਾ ਰਿਹਾ ਹੈ, ਜਿਹੜਾ ਆਪਣੇ ਆਪ ਨੂੰ ਸ਼ਰ੍ਹਾ-ਧਰਮ ਦਾ ਕੱਟੜ ਧਾਰਨੀ ਮੰਨਦਾ ਹੈ।

## ਸ਼ਿਅਰ ੯੨

ਇਥੇ ਔਰੰਗਜ਼ੇਬ ਨੂੰ ਉਸ ਦੀ ਧਰਮ ਪ੍ਰਤੀ 'ਵਫ਼ਾਦਾਰੀ' ਤੋਂ ਉਸ ਨੂੰ ਜਾਣੂੰ ਕਰਵਾਇਆ ਗਿਆ ਹੈ। ਗੁਰੂ ਜੀ ਦੱਸਦੇ ਹਨ ਕਿ ਪਹਾੜੀ ਰਾਜਿਆਂ ਨਾਲ ਖੰਡਾ ਖੜਕਾਉਣ ਵਿਚ ਇਸ ਗੱਲ ਦਾ ਵੀ ਕਾਫ਼ੀ ਹਿੱਸਾ ਹੈ ਕਿ ਮੈਂ ਬੁੱਤ-ਸ਼ਿਕਨ ਹਾਂ ਤੇ ਉਹ ਬੁੱਤ-ਪੂਜ ਹਨ। ਤੇ ਦੋ ਬਿਲਕੁਲ ਵਿਰੋਧੀ ਧਾਰਨਾਵਾਂ ਦੀ ਸੁਲ੍ਹਾ

ਕਦੀ ਵੀ ਨਹੀਂ ਹੋ ਸਕਦੀ। ਪਰ ਇਹ ਇਸਲਾਮ ਦੇ ਪੁਜਾਰੀ ਦੀ ਵੀ ਕਿਹੀ ਦਾਨਾਈ ਹੈ, ਜਿਸ ਨੇ ਬੁੱਤ-ਪ੍ਰਸਤਾਂ ਨਾਲ਼ ਯਾਰਾਨਾ ਪਾ ਲਿਆ ਹੈ, ਜਦੋਂ ਕਿ ਇਸਲਾਮ ਬੁੱਤ-ਪੂਜਾ ਨੂੰ ਕੁਫ਼ਰ ਕਹਿੰਦਾ ਹੈ।

## ਸ਼ਿਅਰ ੯੩

ਹੁਸ਼ਿਆਰ ਰਹੀਂ, ਸਮੇਂ ਦਾ ਦੌਰ ਬੜਾ ਬੇਵਫ਼ਾ ਹੈ ਤੇ ਜੋ ਇਸ ਦੀ ਲਪੇਟ ਵਿਚ ਆ ਗਿਆ, ਤਬਾਹ ਹੋ ਜਾਏਗਾ।

## ਸ਼ਿਅਰ ੯੪ ਤੋਂ ੧੦੧

ਸਤਿਗੁਰੂ ਪਾਤਸ਼ਾਹ ਔਰੰਗਜ਼ੇਬ ਨੂੰ ਕਹਿੰਦੇ ਹਨ ਕਿ ਮੇਰਾ ਪ੍ਰਭੂ ਅਜਿਹਾ ਹੈ ਜੋ

**ਨੀਕੀ ਕੀਰੀ ਮਹਿ ਕਲ ਰਾਖੈ॥**
**ਭਸਮ ਕਰੈ ਲਸਕਰ ਕੋਟਿ ਲਾਖੈ॥**

ਤੇ ਜਦੋਂ ਉਹ ਮਿਹਰਬਾਨ ਮਾਲਕ ਮੇਰੇ ਵੱਲ ਹੋਵੇ ਤਾਂ ਵੈਰੀ ਮੇਰਾ ਕੀ ਵਿਗਾੜ ਸਕਦਾ ਹੈ ਅਤੇ ਕੀ ਧੋਖਾ ਦੇ ਸਕਦਾ ਹੈ।

## ਸ਼ਿਅਰ ੧੦੨-੧੦੩

ਸਾਰੀਆਂ ਦੌਲਤਾਂ ਦੇ ਖ਼ਜ਼ਾਨੇ ਹੇਚ ਹਨ ਉਸ ਲਈ, ਜਿਹੜਾ 'ਉਸਦੇ' ਸ਼ੁਕਰ ਵਿਚ ਵੱਸਦਾ ਹੈ।

ਜੇ ਤੈਨੂੰ ਤਖ਼ਤ-ਤਾਜ ਤੇ ਧਨ-ਦੌਲਤ ਦਾ ਮਾਣ ਹੈ ਤਾਂ ਸਾਨੂੰ ਆਪਣੇ ਸਮਰੱਥ ਪ੍ਰਭੂ ਦੀਆਂ ਰੱਖਾਂ ਹਨ। ਬਾਦਸ਼ਾਹ ਕੋਲ ਇਨ੍ਹਾਂ ਚੀਜ਼ਾਂ ਤੋਂ ਵੱਧ ਹੋ ਵੀ ਕੀ ਸਕਦਾ ਹੈ, ਤੇ ਇਨ੍ਹਾਂ ਚੀਜ਼ਾਂ ਦੀ ਗੁਰੂ ਸਾਹਿਬ ਦੀਆਂ ਨਜ਼ਰਾਂ ਵਿਚ ਕੀ ਅਹਿਮੀਅਤ ਹੈ, ਇਹੋ ਉਨ੍ਹਾਂ ਦੀ ਵਡਿੱਤਣ ਦਾ ਸਬੂਤ ਹੈ।

## ਸ਼ਿਅਰ ੧੦੪ ਤੋਂ ੧੦੬



ਸਮਾਂ ਕਿਸੇ ਦਾ ਲਿਹਾਜ਼ ਨਹੀਂ ਕਰਦਾ ਅਤੇ ਇਸ ਦੀ ਲਪੇਟ ਵਿਚ ਹਰੇਕ ਨੂੰ ਆਉਣਾ ਪੈਂਦਾ ਹੈ। ਇਸ ਲਈ ਤੂੰ ਗ਼ਰੀਬ ਮਜ਼ਲੂਮਾਂ ਨੂੰ ਦੁਖੀ ਨਾ ਕਰ, ਸਗੋਂ ਸਮੇਂ ਤੋਂ ਡਰ।

ਜੇ ਰੱਬ ਮਿਹਰਬਾਨ ਤੇ ਮਿੱਤਰ ਹੈ ਤਾਂ ਵੈਰੀ ਦੀਆਂ ਸੈਂਕੜੇ ਹਜ਼ਾਰਾਂ ਦੁਸ਼ਮਣੀਆਂ ਵੀ ਕੁਝ ਨਹੀਂ ਵਿਗਾੜ ਸਕਦੀਆਂ।

ਇਉਂ ਇਸ ਸਾਰੀ ਚਿੱਠੀ ਵਿਚ ਕਿਤੇ ਵੀ ਬਾਦਸ਼ਾਹ ਦੀ ਬਾਦਸ਼ਾਹਤ, ਉਨ੍ਹਾਂ ਦੇ ਹੌਂਸਲੇ 'ਤੇ ਹਾਵੀ ਨਹੀਂ ਹੋ ਸਕਦੀ, ਜਿਵੇਂ ਕੋਈ ਮਹਾਨ ਪੈਗ਼ੰਬਰ ਕਿਸੇ ਭੁੱਲੜ ਨੂੰ ਉਂਗਲ ਨਾਲ ਰਸਤਾ ਦੱਸ ਰਿਹਾ ਹੋਵੇ। ਉਸ ਮਹਾਂ-ਨੂਰ ਦੀ ਇੱਕੋ ਮੁਸਕਣੀ ਸਾਹਮਣੇ ਸਾਰੀਆਂ ਆਲਮਗੀਰੀ ਦੌਲਤਾਂ ਦੀ ਆਭਾ ਪੇਤਲੀ ਪੈ ਗਈ ਲੱਗਦੀ ਹੈ। ਫ਼ਕੀਰ ਦੀ ਸਦਾਅ ਤਾਜਾਂ-ਤਖ਼ਤਾਂ ਨੂੰ ਦਰੜ ਕੇ ਲੰਘ ਜਾਂਦੀ ਹੈ; ਸਾਰੇ ਧਰਤੀ-ਅੰਬਰ 'ਤੇ ਇਹੋ ਗੂੰਜ ਸੁਣਾਈ ਦੇਂਦੀ ਹੈ, ਬੇਸ਼ੱਕ ਉਥੇ ਕਬਜ਼ਾ ਕਿਸੇ ਦਾ ਵੀ ਹੋਵੇ, ਸਿੱਕਾ ਕਿਸੇ ਦਾ ਵੀ ਚੱਲਦਾ ਹੋਵੇ।

# ਜ਼ਫ਼ਰਨਾਮਾ ਮੂਲ

[੧]

ਕਮਾਲਿ ਕਰਾਮਾਤ ਕਾਇਮ ਕਰੀਮ।
ਰਜ਼ਾ-ਬਖ਼ਸ਼ੋ ਰਾਜ਼ਿਕ ਰਿਹਾਕੁਨ ਰਹੀਮ।

[੨]

ਅਮਾਂ-ਬਖ਼ਸ਼, ਬਖ਼ਸ਼ਿੰਦਹ ਓ ਦਸਤਗੀਰ।
ਖ਼ਤਾ-ਬਖ਼ਸ਼, ਰੋਜ਼ੀ-ਦਿਹੋ, ਦਿਲ-ਪਜ਼ੀਰ।

[੩]

ਸ਼ਹਿਨਸ਼ਾਹਿ ਖ਼ੂਬੀ-ਦਿਹੋ ਰਹਨਮੂੰ।
ਕਿ ਬੇਗ਼ੂਨੋ ਬੇਚੂੰ, ਚੂੰ ਬੇਨਮੂੰ।

[੪]

ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫ਼ਰਸ਼।
ਖ਼ੁਦਾਵੰਦ ਬਖ਼ਸ਼ਿੰਦਏ ਐਸ਼ ਅਰਸ਼।

# ਕਾਵਿ-ਅਨੁਵਾਦ

[੧]

ਹੇ ਅਦਭੁੱਤ ਸ਼ਕਤੀ ਦੇ ਮਾਲਕ, ਕਾਲ-ਰਹਿਤ, ਮਿਹਰਾਂ ਦੇ ਰੂਪ!
ਤੂੰ ਖ਼ੁਸ਼ੀਆਂ, ਰਿਜ਼ਕਾਂ, ਮੁਕਤੀ ਤੇ ਰਹਿਮਤ ਦਾ ਭੰਡਾਰ ਅਨੂਪ।

[੨]

ਬਖ਼ਸ਼ਣਹਾਰ, ਸ਼ਰਨ-ਦਾਤਾਰ, ਲਾਜ ਪਏ ਦੀ ਫੜਦਾ ਬਾਂਹ।
ਕੇਤਕ ਭੁੱਲ ਕਰਾਂ ਤੂੰ ਬਖ਼ਸ਼ੇਂ, ਦੇਣਹਾਰ ਤੇਰਾ ਮਿੱਠੜਾ ਨਾਂ।

[੩]

ਸ਼ਹਿਨਸ਼ਾਹ, ਨੇਕੀ-ਦਾਤੇ ਤੂੰ ਪਥ-ਪ੍ਰਦਰਸ਼ਕ ਹੈਂ ਮੇਰਾ।
ਰੰਗ ਰੂਪ ਤੋਂ ਰਹੇਂ ਅਲੇਪਾ, ਨਾ ਕੋਈ ਹੈ ਸਾਨੀ ਤੇਰਾ।

[੪]

ਨਾ ਕੋਈ ਸਾਜ਼, ਬਾਜ਼ ਨਾ ਲਸ਼ਕਰ, ਬੇਸ਼ੱਕ ਹੋਣ ਕਿਸੇ ਦੀ ਸ਼ਾਨ।
ਕੇਵਲ ਨਦਰ ਮਿਹਰ ਦੀ ਕਰਦੋਂ, ਸਵਰਗ ਲਹੇ ਉਹ ਪੁਰਖ-ਸੁਜਾਨ।

[੫]

ਜਹਾਂ ਪਾਕ ਜ਼ਬਰਦਸਤ, ਜ਼ਾਹਿਰ ਜ਼ਹੂਰ।
ਉਜ਼ਾਮੀ-ਦਿਹੋ ਹਮਚੂ ਹਾਜ਼ਿਰ ਹੁਜ਼ੂਰ।

[੬]

ਅਤਾ-ਬਖ਼ਸ਼ ਓ ਪਾਕ ਪਰਵਰਦਗਾਰ।
ਰਹੀਮ ਅਸਤੋ ਰੋਜ਼ੀ-ਦਿਹੋ ਹਰ ਦਿਯਾਰ।

[੭]

ਕਿ ਸਾਹਿਬ ਦਿਯਾਰ ਅਸਤ, ਆਜ਼ਮ ਅਜ਼ੀਮ।
ਕਿ ਹੁਸਨੁਲ ਜਮਾਲ ਅਸਤ ਰਾਜ਼ਿਕ ਰਹੀਮ।

[੮]

ਕਿ ਸਾਹਿਬ ਸ਼ਊਰ ਅਸਤ ਆਜਿਜ਼-ਨਵਾਜ਼।
ਗ਼ਰੀਬੁਲ-ਪ੍ਰਸਤੋ, ਗ਼ਨੀਮੁਲ-ਗੁਦਾਜ਼।

[੯]

ਸ਼ਰੀਅਤ-ਪ੍ਰਸਤੋ ਫ਼ਜ਼ੀਲਤ-ਮਆਬ।
ਹਕੀਕਤ-ਸ਼ਨਾਸੋ ਨਬੀਉਲ-ਕਿਤਾਬ।

[੫]

ਤੂੰ ਪਾਵਨ, ਸਮਰੱਥ ਸੁਆਮੀ, ਸਾਖਿਆਤ ਤੇਰਾ ਰੂਪ ਅਪਾਰ।
ਘਟਿ ਘਟਿ ਪੂਰ ਰਿਹੋਂ ਮੇਰੇ ਪਿਆਰੇ, ਤੂੰ ਵਡਿਆਈਆਂ ਬਖ਼ਸ਼ਣਹਾਰ।

[੬]

ਕੀ ਕੋਈ ਅੰਤ ਲਹੇ ਬਖ਼ਸ਼ਿਸ਼ ਦਾ, ਪਾਕ, ਪਵਿੱਤਰ, ਪਾਲਣਹਾਰ।
ਸਭ ਨੂੰ ਰਿਜ਼ਕ ਦਏਂ ਮਿਹਰਬਾਨਾਂ, ਸਭ 'ਤੇ ਤੇਰੀ ਮਿਹਰ ਅਪਾਰ।

[੭]

ਚੌਦ੍ਹਾਂ ਤਬਕ ਤੇਰੀ ਸਿਕਦਾਰੀ, ਊਚੋਂ ਊਚ ਤੇਰਾ ਦਰਬਾਰ।
ਪਾਲਣਹਾਰ, ਮਿਹਰ ਦੇ ਸਾਈਂ, ਅਤਿ ਸੁੰਦਰ ਤੇਰੇ ਨਕਸ਼ ਨੁਹਾਰ।

[੮]

ਤੂੰ ਸਾਹਿਬ ਪਰਬੀਨ, ਨਿਮਾਣੇ ਨੂੰ ਤੂੰ ਬਖ਼ਸ਼ੇਂ ਮਾਣ ਅਪਾਰ।
ਦੁਸ਼ਮਣ ਦੁਸ਼ਟ ਸੰਘਾਰ ਉਬਾਰੇਂ ਤੂੰ ਮਜ਼ਲੂਮ ਗ਼ਰੀਬ-ਨਿਵਾਜ਼।

[੯]

ਤੂੰ ਵੱਡਾ, ਵਡਿਆਈ ਤੇਰੀ, ਤੂੰ ਸਭ ਧਰਮਾਂ ਦਾ ਸੋਮਾ।
ਤੂੰ ਅਸਲੇ ਦਾ ਜਾਣਨਹਾਰਾ, ਬੇਦ ਕਤੇਬ ਤੇਰੀ ਮਹਿਮਾ।

[੧੦]

ਕਿ ਦਾਨਿਸ਼ ਪਿਜ਼ੂਹਸਤ ਸਾਹਿਬ ਸ਼ਊਰ।
ਹਕੀਕਤ-ਸ਼ਨਾਸਸਤ ਵ ਜ਼ਾਹਿਰ ਜ਼ਹੂਰ।

[੧੧]

ਸ਼ਨਾਸਿੰਦ-ਏ ਇਲਮਿ ਆਲਮ ਖ਼ੁਦਾਇ।
ਕੁਸ਼ਾਇੰਦਹ ਏ ਕਾਰਿ ਆਲਮ ਕੁਸ਼ਾਇ।

[੧੨]

ਗੁਜ਼ਾਰਿੰਦਹ ਏ ਕਾਰਿ ਆਲਮ ਕਬੀਰ।
ਸ਼ਨਾਸਿੰਦਹ ਏ ਇਲਮਿ ਆਲਮ ਅਮੀਰ।

[੧੦]

ਸਰਬ-ਗਿਆਨ ਤੇਰੀ ਉਪਮਾ ਹੈ, ਤੂੰ ਹੈਂ ਸਾਹਿਬ ਗੁਣੀ-ਨਿਧਾਨ।
ਤੂੰ ਅਸਲੇ ਦਾ ਜਾਣਨਹਾਰਾ, ਤੂੰ ਪਰਤੱਖ ਸਦਾ-ਮਿਹਰਵਾਨ।

[੧੧]

ਤੂੰ ਇਲਮਾਂ ਦਾ ਪਰਖਣਹਾਰਾ, ਤੂੰ ਆਲਮ ਸਿਰ-ਮੌਰ ਮਹਾਨ।
ਤੂੰ ਸਮਰੱਥ, ਕਰੇਂ ਚਾ ਪਲ ਵਿਚ, ਮੁਸ਼ਕਲ ਹੋਵੇ ਜੇਡ, ਆਸਾਨ।

[੧੨]

ਹੇ ਵੱਡ-ਦਾਤੇ ! ਨਜ਼ਰ ਤੇਰੀ ਵਿਚ, ਚੱਲਦੀ ਕੁੱਲ ਦੁਨੀਆ ਦੀ ਕਾਰ।
ਇਲਮ-ਪਾਰਖੂ, ਗੁਣੀ-ਨਿਧਾਨਾ, ਊਚੋਂ ਊਚ ਤੇਰਾ ਦਰਬਾਰ।

# ਦਾਸਤਾਨ

[੧੩]

ਮਰਾ ਇਅਤਬਾਰੇ ਬਰੀਂ ਕਸਮ ਨੇਸਤ।
ਕਿ ਏਜ਼ਦ ਗਵਾਹਸਤੁ ਯਜ਼ਦਾਂ ਯਕੇਸਤ।

[੧੪]

ਨ ਕਤਰਹ ਮਰਾ ਇਅਤਬਾਰਿ ਬਰੋਸਤ।
ਕਿ ਬਖ਼ਸ਼ੀ ਵ ਦੀਵਾਂ, ਹਮਾਂ ਕਿਜ਼ਬ-ਗੋਸਤ।

[੧੫]

ਕਸੇ ਕੌਲਿ ਕੁਰਆਂ ਕੁਨਦ ਇਅਤਬਾਰ।
ਹਮਾ ਰੋਜ਼ਿ ਆਖ਼ਿਰ, ਸ਼ਵਦ ਮਰਦ ਖ਼੍ਵਾਰ।

[੧੬]

ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ।
ਬਰੋ ਦਸਤ ਦਾਰਦ ਨ ਜ਼ਾਗ਼ੇ ਦਲੇਰ।

# ਪਰਸੰਗ

[੧੩]

*ਮੈਨੂੰ ਤੇਰੀ ਕਸਮ 'ਤੇ ਰਤਾ ਨਹੀਂ ਇਤਬਾਰ।*
*ਮੇਰਾ ਸਾਖੀ ਇਕ ਹੈ, ਉਹ ਸੱਚਾ ਦਰਬਾਰ।*

[੧੪]

*ਜਿਸ ਦੇ ਸਾਰੇ ਮੰਤਰੀ, ਅਹਿਲਕਾਰ, ਸਰਦਾਰ।*
*ਝੂਠੇ, ਪੁਤਲੇ ਦੰਭ ਦੇ, ਕੌਣ ਕਰੇ ਇਤਬਾਰ।*

[੧੫]

*ਜੋ ਤੇਰੀ ਕੁਰਆਨ ਦੀ, ਸਹੁੰ ਨੂੰ ਰੱਖ ਵਿਚਕਾਰ।*
*ਤੇਰਾ ਆਖਾ ਮੰਨ ਲਏ, ਹੋਏ ਅੰਤ ਨੂੰ ਖ਼ੁਆਰ।*

[੧੬]

*ਜਿਸ ਸਿਰ ਸਾਇਆ ਹੁਮਾ ਦਾ, ਬੇਪਰਵਾਹੀਆਂ ਢੇਰ।*
*ਕੀ ਕਾਗਾਂ ਦੀ ਚਤੁਰਤਾ, ਹੋਵਣ ਲੱਖ ਦਲੇਰ।*

[੧੭]

ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ।
ਨਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ।

[੧੮]

ਬ ਮੁਸਹਫ਼ ਕਸਮ ਖ਼ੁਫ਼ਯਹ ਗਰ ਖ਼ੁਰਦਮੇ।
ਨ ਯਕ ਗਾਮ ਹਮ ਪੇਸ਼ ਅਜ਼ਾਂ ਬੁਰਦਮੇ।

[੧੯]

ਗੁਰਸਨਾਹ ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਕ ਬਰਾਯਦ ਬਰੋ ਬੇਖ਼ਬਰ।

[੨੦]

ਕਿ ਪੈਮਾਂ-ਸ਼ਿਕਨ ਬੇਦਰੰਗ ਆਮਦੰਦ।
ਮਯਾਂ ਤੇਗ਼ੋ ਤੀਰੋ ਤੁਫ਼ੰਗ ਆਮਦੰਦ।

[੨੧]

ਬ-ਲਾਚਾਰਗੀ ਦਰਮਿਯਾਂ ਆਮਦਮ।
ਬ-ਤਦਬੀਰਿ ਤੀਰੋ ਕਮਾਂ ਆਮਦਮ।

[੧੭]

ਜਿਸ ਦੇ ਸਿਰ ਦਾ ਤਾਜ ਹੈ, ਸਾਈਂ ਸ਼ੇਰ ਜਿਹਾ।
ਬੱਕਰੀਆਂ, ਭੇਡਾਂ, ਹਰਨੀਆਂ, ਕਾਹਦਾ ਖ਼ੌਫ਼! ਕਿਹਾ!!

[੧੮]

ਮੈਂ ਹੁੰਦਾ ਤਾਂ ਕਦੀ ਨਾ, ਸਾਖੀ ਮੰਨ ਖ਼ੁਦਾ।
ਆਪਣੇ ਕੀਤੇ ਕੌਲ ਤੋਂ ਪੈਰ ਅਗਾਂਹ ਧਰਦਾ।

[੧੯]

ਕੀ ਕਰ ਸਕਦੇ ਉਸ ਸਮੇਂ, ਚਾਲੀ ਭੁੱਖੇ ਵੀਰ।
ਚਾਲੀ ਲੱਖ ਜੇ ਅਚਨਚੇਤ, ਆ ਪਏ ਘੱਤ ਵਹੀਰ।

[੨੦]

ਤੀਰ, ਕਟਾਰਾਂ, ਬਰਛੀਆਂ, ਲੈ ਕੇ ਆਣ ਪਏ।
ਕਸਮਾਂ, ਕੌਲ ਕੁਰਾਨ ਦੇ, ਰਹਿ ਗਏ ਪਰੇ ਧਰੇ।

[੨੧]

ਮੈਂ ਵੀ ਫਿਰ ਮਜਬੂਰ ਹੋ, ਸਾਂਭੇ ਤੀਰ ਕਮਾਨ।
ਨਬਜ਼ ਪਛਾਣੀ ਸਮੇਂ ਦੀ, ਨਿੱਤਰਿਆ ਵਿਚ ਮੈਦਾਨ।

[੨੨]

ਚੁ ਕਾਰ ਅਜ਼ ਹਮਹ ਹੀਲਤੇ ਦਰ-ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।

[੨੩]

ਚਿ ਕਸਮਿ ਕੁਰਾਂ ਮਨ ਕੁਨਮ ਇਅਤਿਬਾਰ।
ਵਗਰਨਹ ਤੁ ਗੋਈ, ਮਨ ਈਂ ਰਹ ਚਿ ਕਾਰ।

[੨੪]

ਨ-ਦਾਨਮ ਕਿ ਈਂ ਮਰਦਿ ਰੋਬਾਹ ਪੇਚ।
ਵਗਰ ਹਰਗਿਜ਼ ਈਂ ਰਹ ਨਯਾਰਦ ਬਹੇਚ।

[੨੫]

ਹਰ ਆਂ ਕਸ ਕਿ ਕਉਲੇ ਕੁਰਾਂ ਆਯਦਸ਼।
ਨਜ਼ੋ ਬਸਤਨੋ ਕੁਸ਼ਤਨੀ ਬਾਯਦਸ਼।

[੨੬]

ਬਰੰਗਿ ਮਗਸ ਸਯਾਹ-ਪੋਸ਼ ਆਮਦੰਦ।
ਬਹ ਯਕ-ਬਾਰਗੀ ਦਰ ਖ਼ਰੋਸ਼ ਆਮਦੰਦ।

[੨੨]

ਲੰਘ ਜੇ ਜਦ ਕੋਈ ਫ਼ੈਸਲਾ, ਸਭ ਜਤਨਾਂ ਤੋਂ ਪਾਰ,
ਹੱਕ ਬਣ ਜਾਂਦੈ ਜੋਧਿਓ (ਫਿਰ) ਵਾਹ ਲੈਣੀ ਤਲਵਾਰ।

[੨੩]

ਕੀ ਕਸਮਾਂ ਕੁਰਆਨ ਦੀਆਂ, ਕੀ ਤੇਰੇ ਇਕਰਾਰ।
ਵਰਨਾ ਇਕ ਫ਼ਕੀਰ ਨੂੰ ਕੀ ਮਤਲਬ ਜੰਗ ਨਾਲ।

[੨੪]

ਪਤਾ ਨਹੀਂ ਸੀ ਮਰਦ ਇਹ, ਲੂੰਬੜ ਹੈ ਛਲੀਆ।
ਨਹੀਂ ਤਾਂ ਟੋਂਹਦਾ ਵਕਤ ਨੂੰ, ਕਿਉਂ ਫੜਦਾ ਇਹ ਰਾਹ।

[੨੫]

ਜਿਹੜਾ ਕਸਮ ਕੁਰਆਨ ਦੀ ਖਾ ਆਵੇ ਨਜ਼ਦੀਕ,
ਫਿਰ ਨਹੀਂ ਉਸ ਨੂੰ ਮਾਰਨਾ, ਬੰਦੀ ਕਰਨਾ ਠੀਕ।

[੨੬]

ਮੱਖੀਆਂ ਵਾਂਗੂੰ ਚੜ੍ਹ ਪਿਆ, ਸਿਆਹ ਲਸ਼ਕਰ ਤੇਰਾ।
ਇਕ ਦਮ, ਡਾਢੇ ਜੋਸ਼ ਵਿਚ, ਚਾ ਘੱਤਿਆ ਘੇਰਾ।

[੨੭]

ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ।
ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕਿ ਖ਼ੂੰ।

[੨੮]

ਕਿ ਬੇਰੂੰ ਨਯਾਮਦ ਕਸੇ ਜ਼ਾਂ ਦੀਵਾਰ।
ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ।

[੨੯]

ਚੁ ਦੀਦਮ ਕਿ ਨਾਹਰ ਬਿਯਾਮਦ ਬਜੰਗ।
ਚਸ਼ੀਦਹ ਯਕੇ ਤੀਰਿ ਮਨ ਬੇਦਰੰਗ।

[੩੦]

ਹਮਾਖ਼ਿਰ ਗੁਰੇਜ਼ੰਦ ਬਜਾਇ ਮਸਾਫ਼।
ਬਸੇ ਖ਼ਾਨਾਂ ਖ਼ੁਰਦੰਦ, ਬੇਰੂੰ ਗੁਜ਼ਾਫ਼।

[੩੧]

ਕਿ ਅਫ਼ਗ਼ਾਨਿ ਦੀਗਰ ਬਯਾਮਦ ਬਜੰਗ।
ਚੁ ਸੈਲਿ ਰਵਾਂ ਹਮਚੁ ਤੀਰੋ ਤੁਫ਼ੰਗ।

[੨੭]

ਪਰ ਜੋ ਜਦੋਂ ਦੀਵਾਰ ਤੋਂ ਉਰਵਾਰੀਂ ਆਇਆ,
ਖਾ ਇਕ ਡੰਗ ਕਮਾਣ ਦਾ ਜਮ-ਪੁਰੀ ਸਿਧਾਇਆ।

[੨੮]

ਤੇ ਜੋ ਏਧਰ ਆਉਣ ਤੋਂ ਆਪੀਂ ਟਲ ਜਾਵੇ,
ਕਿਉਂ ਤੀਰਾਂ ਦੀ ਨਜ਼ਰ ਹੋ ਮਿੱਟੀਂ ਰੁਲਵਾਵੇ!

[੨੯]

ਤੱਕਿਆ ਜਦ ਮੈਂ ਨਾਹਰ ਖ਼ਾਂ, ਜੋਧਾ ਬਲਕਾਰੀ,
ਚੜ੍ਹਿਐ ਨ੍ਹੇਰੀ ਵਾਂਗਰਾਂ ਵੱਡਾ ਹੰਕਾਰੀ,
ਇੱਕੋ ਈ ਤੀਰ ਪਲੱਟਿਐ, ਸੱਟ ਪਈ ਕਰਾਰੀ।

[੩੦]

ਬਣਦੇ ਸੀ ਜੋ ਖ਼ਾਨ ਬਹਾਦਰ, ਜੋਧੇ ਭਾਰੀ,
ਨੱਸੇ, ਪਰਤ ਨਾ ਦੇਖਦੇ, ਕਰ ਜਿੰਦ ਪਿਆਰੀ।

[੩੧]

ਫਿਰ ਇਕ ਹੋਰ ਪਠਾਣ ਸ਼ੇਰ, ਇਉਂ ਚੜ੍ਹ ਕੇ ਧਾਇਆ,
ਜਿਉਂ ਤੀਰ, ਬਰਛੀਆਂ ਦਾ ਕੋਈ ਦਰਿਆ ਚੜ੍ਹ ਆਇਆ।

[੩੨]

ਬਸੇ ਹਮਲਾ ਕਰਦੰਦ ਬ-ਮਰਦਾਨਗੀ।
ਹਮ ਅਜ਼ ਹੋਸ਼ਗੀ, ਹਮ ਜ਼ਿ ਦੀਵਾਨਗੀ।

[੩੩]

ਬਸੇ ਹਮਲਾ ਕਰਦੋ ਬਸੇ ਜ਼ਖ਼ਮ ਖ਼ੁਰਦ।
ਦੋ ਕਸ ਰਾ ਬਜਾਂ ਕੁਸ਼ਤੋ ਹਮ ਜਾਂ ਸੁਪੁਰਦ।

[੩੪]

ਕਿ ਆਂ ਖ਼੍ਵਾਜਾ ਮਰਦੂਦ ਸਾਯਹ-ਏ ਦੀਵਾਰ।
ਨਯਾਮਦ ਬ-ਮੈਦਾਂ ਬ-ਮਰਦਾਨਹ ਵਾਰ।

[੩੫]

ਦਰੇਗ਼ਾ ! ਅਗਰ ਰੂਏ ਊ ਦੀਦਮੇ।
ਬ-ਯਕ ਤੀਰ ਲਾਚਾਰ ਬਖ਼ਸ਼ੀਦਮੇ।

[੩੬]

ਹਮਾਖ਼ਿਰ ਬਸੇ ਜ਼ਖ਼ਮਿ ਤੀਰੋ ਤੁਫ਼ੰਗ।
ਦੋ ਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ।

[੩੨]

ਵਾਹਵਾ ਮਰਦਾਂ ਵਾਂਗ ਓਸ ਚੜ੍ਹ ਕੀਤੀ ਧਾਈ।
ਅਕਲਾਂ ਵਾਲੇ ਲੜ ਰਹੇ, ਬਣ ਬਣ ਸ਼ੌਦਾਈ।

[੩੩]

ਉਹ ਮਰਦਾਂ ਵਾਂਗੂੰ ਜੂਝਿਆ, ਖਾ ਫੱਟ ਕਰਾਰੇ।
(ਛੋਕੜ) ਟੁਰ ਗਿਆ ਦੋ ਨੂੰ ਨਾਲ ਲੈ, ਉਹ ਵੀ ਮੌਤ-ਦੁਆਰੇ।

[੩੪]

ਨਾ ਆਇਆ ਵਿਚ ਮੈਦਾਨ ਦੇ ਮਰਦੂਦ ਖ਼ਵਾਜਾ।
ਉਹ ਕਾਇਰ ਪਿਆਰੀ ਜਾਨ ਸਾਂਭ ਕੰਧ ਉਹਲੇ ਲੁਕਿਆ।

[੩੫]

ਅਫ਼ਸੋਸ! ਅਗਰ ਇਕ ਵਾਰ ਵੀ ਉਸ ਨੂੰ ਤੱਕ ਲੈਂਦਾ,
ਇਕ ਤੀਰ-ਨਾਗ ਜਿਉਂ ਸ਼ੂਕਦਾ ਜੋਧਾ ਡੰਗ ਜਾਂਦਾ।

[੩੬]

ਇਉਂ ਤੀਰ ਬੰਦੂਕਾਂ ਬਰਛੀਆਂ, ਰੋਹ ਅੰਦਰ ਵਰ੍ਹੀਆਂ।
ਬੱਸ ਫੇਰ ਦੁਪਾਸੀਂ ਲੋਥਾਂ 'ਤੇ ਲੋਥਾਂ ਚੜ੍ਹ ਗਈਆਂ।

[੩੭]

ਬਸੇ ਬਾਰ ਬਾਰੀਦ ਤੀਰੋ ਤੁਫ਼ੰਗ।
ਜ਼ਿਮੀਂ ਗਸ਼ਤ ਹਮਚੂੰ ਗੁਲੇ ਲਾਲਾ ਰੰਗ।

[੩੮]

ਸਰੋਪਾਇ ਅੰਬੋਹ ਚੰਦਾਂ ਸ਼ੁਦਹ।
ਕਿ ਮੈਦਾਂ ਪੁਰ ਅ ਗੂਜ਼ ੳ ਚੌਗਾਂ ਸ਼ੁਦਹ।

[੩੯]

ਤਰੰਕਾਰਿ ਤੀਰੋ ਤਰੰਗਿ ਕਮਾਂ।
ਬਰਾਮਦ ਯਕੇ ਹਾ ੳ ਹੂ ਅਜ਼ ਜਹਾਂ।

[੪੦]

ਦਿਗਰ ਸ਼ੋਰਸ਼ਿ ਕੈਬਰਿ ਕੀਨਹ ਕੋਸ਼।
ਜ਼ਿ ਮਰਦਾਨਿ ਮਰਦਾਂ ਬਿਰੂੰ ਰਫ਼ਤ ਹੋਸ਼।

[੪੧]

ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ।
ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ।

[੩੭]

ਇਉਂ ਤੀਰ ਬਰਛੀਆਂ ਧਰਤ 'ਤੇ ਰੱਤ ਦੀ ਤਹਿ ਚਾੜ੍ਹੀ,
ਜਿਉਂ ਦੂਰ ਦੂਰ ਤਕ ਹੋਏ ਪਸਰੀ ਲਾਲਾ-ਫੁਲਵਾੜੀ।

[੩੮]

ਇਉਂ ਬਿਖਰੇ ਪਏ ਮੈਦਾਨ ਵਿਚ, ਸਿਰ ਪੈਰ ਹਜ਼ਾਰਾਂ,
ਜਿਉਂ ਖਿੱਦੋ-ਖੂੰਡੀ ਖੇਡਦੀਆਂ ਬੱਚਿਆਂ ਦੀਆਂ ਧਾੜਾਂ।

[੩੯]

ਜਦ ਤੀਰ ਕਮਾਨੋਂ ਛੁੱਟਦਿਆਂ ਦੀ ਘੂਕਰ ਪੈਂਦੀ,
ਇਕ ਵਾਰੀ ਦੁਨੀਆ ਕੂਕਦੀ, ਰੋਂਦੀ ਕੁਰਲਾਉਂਦੀ।

[੪੦]

ਇਉਂ ਕਹਿਰ-ਕਾਲ ਬਣ ਧਨੁਸ਼ਧਰ, ਸਨ ਤੀਰ ਵਰ੍ਹਾਉਂਦੇ,
ਕਿ ਮਰਦਾਂ ਨੂੰ ਵੀ ਹੌਸਲੇ, ਹੋਸ਼ਾਂ ਭੁੱਲ ਜਾਂਦੇ।

[੪੧]

ਪਰ ਕੇਵਲ ਮਰਦਾਨਗੀ ਕਦ ਤੋੜੀ ਚੱਲਦੀ,
ਇਕ ਫ਼ੌਜ 'ਚ ਚਾਲੀ ਸੂਰਮੇ, ਇਕ ਟਿੱਡੀ ਦਲ ਦੀ।

[੪੨]

ਚਰਾਗ਼ਿ ਜਹਾਂ ਚੂੰ ਸ਼ੁਦਹ ਬੁਰਕਾ-ਪੋਸ਼।
ਸ਼ਹੇ ਸ਼ਬ ਬਰਾਮਦ ਹਮਹ ਜਲਵਾ ਜੋਸ਼।

[੪੩]

ਹਰ ਆਂ ਕਸ ਬਕੌਲੇ ਕੁਰਾਂ ਆਯਦਸ਼।
ਕਿ ਯਜ਼ਦਾਂ ਬਰੋ ਰਹਨੁਮਾ ਆਯਦਸ਼।

[੪੪]

ਨ ਪੇਚੀਦਹ ਮੂਏ ਨ ਰੰਜੀਦਹ ਤਨ।
ਕਿ ਬੇਰੂੰ ਖ਼ੁਦਾਵੁਰਦ ਦੁਸ਼ਮਨ ਸ਼ਿਕਨ।

[੪੫]

ਨ ਦਾਨਮ ਕਿ ਈਂ ਮਰਦਿ ਪੈਮਾਂ-ਸ਼ਿਕਨ।
ਕਿ ਦੌਲਤ ਪ੍ਰਸਤਸਤੋ ਈਮਾਂ-ਫ਼ਿਗਨ।

[੪੬]

ਨ ਈਮਾਂ-ਪ੍ਰਸਤੀ ਨ ਔਜ਼ਾਇ ਦੀਂ।
ਨ ਸਾਹਿਬ-ਸ਼ਨਾਸੀ ਨ ਮੁਹੰਮਦ ਯਕੀਂ।

[੪੨]

ਤੇ ਜਦ ਦੀਵਾ ਜਗਤ ਦਾ, ਕੰਧਰੀਂ ਜਾ ਵੜਿਆ,
ਫਿਰ ਚੰਨ, ਸ਼ਹਿਨਸ਼ਾਹ ਰਾਤ ਦਾ, ਸਜ ਧਜ ਕੇ ਚੜ੍ਹਿਆ।

[੪੩]

ਜੋ ਕੋਈ ਸਹੁੰ ਕੁਰਆਨ ਦੀ 'ਤੇ ਨਿਹਚਾ ਧਰਦਾ,
ਉਹ 'ਸੱਚਾ' ਸਭ ਘਾਲ ਓਸਦੀ ਸਫਲੀ ਕਰਦਾ।

[੪੪]

ਮੈਂ ਆਹੂ ਲਾਹ ਕੇ ਦੁਸ਼ਮਣਾਂ ਦੇ, ਰਿਹਾ ਸਲਾਮਤ,
ਕਿ ਮੇਰੇ ਅੰਗ ਸੰਗ ਸੀ, ਮੌਲਾ ਦੀ ਰਹਿਮਤ।

[੪੫]

ਪਤਾ ਨਹੀਂ ਸੀ ਹੋਏਂਗਾ, ਤੂੰ ਮਾਇਆ ਦਾ ਕੀਟ,
ਝੂਠਾ ਕੌਲ ਕਰਾਰ ਦਾ, ਬੇ-ਈਮਾਨ ਬਦ-ਨੀਤ।

[੪੬]

ਨਾ ਕੋਈ ਤੇਰਾ ਧਰਮ ਹੈ, ਨਾ ਕੋਈ ਚੱਜ-ਆਚਾਰ,
ਨਾ ਕੋਈ ਖ਼ੌਫ਼ ਰਸੂਲ ਦਾ, ਨਾ ਸਾਈਂ ਦਾ ਪਿਆਰ।

[੪੭]

ਹਰ ਆਂ ਕਸ ਕਿ ਈਮਾਂ-ਪ੍ਰਸਤੀ ਕੁਨਦ।
ਨ ਪੈਮਾਂ ਖ਼ੁਦਸ਼, ਪੇਸ਼ੋ ਪਸਤੀ ਕੁਨਦ।

[੪੮]

ਕਿ ਈਂ ਮਰਦ ਰਾ ਜ਼ੱਰਹ ਇਅਤਬਾਰ ਨੇਸਤ।
ਚਿ ਕਸਮੇ ਕੁਰਾਨਸਤ ਯਜ਼ਦਾਂ ਯਕੇਸਤ।

[੪੯]

ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤਯਾਰ।
ਮਰਾ ਕਤਰਹ ਨਾਯਦ ਅਜ਼ੋ ਇਅਤਬਾਰ।

[੫੦]

ਅਗਰਚਿ ਤੁਰਾ ਇਅਤਬਾਰ ਆਮਦੇ।
ਕਮਰ ਬਸਤਹ ਏ ਪੇਸ਼ਵਾਰ ਆਮਦੇ।

[੫੧]

ਕਿ ਫ਼ਰਜ਼ਸਤ ਬਰ ਸਰ ਤੁਰਾ ਈਂ ਸੁਖ਼ਨ।
ਕਿ ਕੌਲੇ ਖ਼ੁਦਾ ਅਸਤ ਕਸਮਸਤ ਮਨ।

[੪੭]

ਜੋ ਕੀਤੇ ਇਕਰਾਰ 'ਤੇ, ਰਹਿੰਦੇ ਕਾਇਮ ਖੜੇ,
ਉਹ ਨਹੀਂ ਕੀਤੇ ਵਾਅਦਿਉਂ, ਟਲਦੇ ਉਰੇ ਪਰੇ।

[੪੮]

ਮੈਂ ਨਾ ਏਸ ਮਨੁੱਖ ਦਾ, ਖਾਵਾਂ ਰਤਾ ਵਿਸਾਹ,
ਜਿਸ ਨੂੰ ਨਾ ਕੁਰਆਨ ਦੀ, ਨਾ ਰੱਬ ਦੀ ਪਰਵਾਹ।

[੪੯]

ਹੁਣ ਬੇਸ਼ੱਕ ਕੁਰਆਨ ਦੀ, ਸੌ ਖਾਵੇਂ ਸੌਗੰਧ,
ਦਰ ਮੇਰੇ ਇਤਬਾਰ ਦੇ, ਸਦਾ ਸਦਾ ਲਈ ਬੰਦ।

[੫੦]

ਜੇ ਤੂੰ ਕਰ ਸਕਦਾ ਕਦੀ, ਆਪਣੇ 'ਤੇ ਇਤਬਾਰ,
ਬੰਨ੍ਹ ਕੇ ਲੱਕ ਆ ਜਾਂਵਦਾ, ਖ਼ੁਦ ਮੇਰੇ ਦਰਬਾਰ।

[੫੧]

ਹੁਣ ਤੇਰਾ ਇਹ ਫ਼ਰਜ਼ ਹੈ, ਆਖ, ਪੁਗਾਵੇਂ ਬੋਲ,
ਤੇ ਕੀਤੇ, ਕਰਤਾਰ ਨੂੰ ਸਾਖੀ ਮੰਨ ਕੇ ਕੌਲ।

[੫੨]

ਅਗਰ ਹਜ਼ਰਤੇ ਖ਼ੁਦ ਸਿਤਾਦਹ ਸ਼ਵਦ।
ਬਜਾਨੋਂ ਦਿਲੇ ਕਾਰ ਵਾਜ਼ਿਹ ਸ਼ਵਦ।

[੫੩]

ਸ਼ੁਮਾ ਰਾ ਚੁ ਫ਼ਰਜ਼ਸਤ ਕਾਰੇ ਕੁਨੀ।
ਬਮੂਜਬ ਨਵਿਸ਼ਤਹ ਸ਼ੁਮਾਰੇ ਕੁਨੀ।

[੫੪]

ਨਵਿਸ਼ਤਹ ਰਸੀਦੋਂ ਬਗੁ਼ਫ਼ਤਹ-ਜ਼ਬਾਂ।
ਬਿਬਾਯਦ ਕਿ ਈਂ ਕਾਰ ਰਾਹਤ ਰਸਾਂ।

[੫੫]

ਹਮੂ ਮਰਦ ਬਾਯਦ ਸ਼ਵਦ ਸੁਖ਼ਨਵਰ।
ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ।

[੫੬]

ਕਿ ਕਾਜ਼ੀ ਮਰਾ ਗੁ਼ਫ਼ਤ ਬੇਰੂੰ ਨਯਮ।
ਅਗਰ ਰਾਸਤੀ ਖ਼ੁਦ ਬਿਯਾਰੀ ਕਦਮ।

[੫੨]

ਹਜ਼ਰਤ ਮੀਆਂ ਅੱਜ ਜੇ ਹੁੰਦੋਂ ਮੇਰੇ ਪਾਸ,
ਸਾਰੀ ਗੱਲ ਦਿਲ ਖੋਲ੍ਹ ਕੇ, ਬਹਿ ਕਰ ਲੈਂਦੇ ਸਾਫ਼।

[੫੩]

ਸੋ ਹੁਣ ਤੇਰਾ ਫ਼ਰਜ਼ ਹੈ ਕਿ ਸੱਚੇ ਦਿਲ ਨਾਲ,
ਜੋ ਲਿਖਿਐ, ਕਰ ਅਮਲ ਵੀ, ਰੱਖ ਬਚਨਾਂ ਦੀ ਲਾਜ।

[੫੪]

ਮਿਲ ਗਈ ਤੇਰੀ ਪੱਤਰਕਾ, ਅਤੇ ਸੁਨੇਹੜਾ ਵੀ,
ਚਾੜ੍ਹੀਂ ਇਹ ਕੰਮ ਨੇਪਰੇ, (ਪਰ) ਚਾੜ੍ਹੀਂ ਸਹੀ ਸਹੀ।

[੫੫]

ਇਕ ਵੇਰਾਂ ਜੋ ਕਰ ਬਹੇ ਮਰਦ ਪੁਗਾਵੇ ਬੋਲ;
ਨਾ ਕਿ ਮੂੰਹ 'ਤੇ ਹੋਰ ਕੁਝ, ਤੇ ਦਿਲ ਵਿਚ ਕੁਝ ਹੋਰ।

[੫੬]

ਜੋ ਫ਼ੁਰਮਾਇਆ ਏਲਚੀ, ਸਹਿਮਤ ਹਾਂ ਉਸ ਨਾਲ।
ਜੇ ਤੇਰੇ ਦਿਲ ਸੱਚ ਹੈ ਖ਼ੁਦ ਆ ਮੇਰੇ ਪਾਸ।

[੫੭]

ਤੁਰਾ ਗਰ ਬਿਬਾਯਦ ਆਂ ਕੌਲੇ ਕੁਰਾਂ।
ਬ-ਨਿਜ਼ਦੇ ਸ਼ੁਮਾ ਰਾ, ਰਸਾਨਮ ਹਮਾਂ।

[੫੮]

ਕਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨਦ।
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ।

[੫੯]

ਨ ਜ਼ੱਰਹ ਦਰੀਂ ਰਾਹ ਖ਼ਤਰਹ ਤੁਰਾਸਤ।
ਹਮਹ ਕੌਮਿ ਬੈਰਾੜ ਹੁਕਮਿ ਮਰਾਸਤ।

[੬੦]

ਬਿਯਾ ਤਾ ਸੁਖ਼ਨ ਖ਼ੁਦ ਜ਼ਬਾਨੀ ਕੁਨੇਮ।
ਬਰੂਏ ਸ਼ੁਮਾ ਮਿਹਰਬਾਨੀ ਕੁਨੇਮ।

[੬੧]

ਅਗਰ ਤੂ ਬ-ਯਜ਼ਦਾਂ-ਪ੍ਰਸਤੀ ਕੁਨੀ।
ਬਕਾਰਿ ਮਰਾ ਈਂ ਨ ਸੁਸਤੀ ਕੁਨੀ।

[੫੭]

ਜੇਕਰ ਚਾਹਵੇਂ ਵੇਖਣਾ ਤੂੰ ਵੀ ਸਹੁੰ-ਨਾਮਾ,
ਮਿਟ ਜਾਏ ਤੇਰਾ ਭਰਮ ਜੇ, ਉਹ ਵੀ ਭੇਜ ਦਿਆਂ?

[੫੮]

ਜੇ ਕਾਂਗੜ ਤਸ਼ਰੀਫ਼ ਤੂੰ ਲੈ ਆਵੇਂ ਇਕ ਵਾਰ,
ਬਹਿ ਕੇ ਆਹਮੋ-ਸਾਹਮਣੇ ਕਰੀਏ ਫੇਰ ਵਿਚਾਰ।

[੫੯]

ਤੂੰ ਟੁਰ ਆ ਬੇਖ਼ਤਰ ਹੋ, ਮੂਲ ਨਾ ਫ਼ਿਕਰ ਕਰੀਂ,
ਇਹ ਸਾਰੀ ਬੈਰਾੜ ਕੌਮ ਮੇਰਾ ਦਮ ਭਰਦੀ।

[੬੦]

ਇਸ ਲਈ ਮੇਰੇ ਪਾਸ ਹੀ ਲੈ ਆਵੋ ਤਸ਼ਰੀਫ਼,
ਮੂੰਹੋਂ-ਦੂਹੀਂ ਗੱਲ ਜੋ ਨਿਪਟ ਲਏ ਸੋਈ ਠੀਕ।

[੬੧]

ਜੇਕਰ ਤੈਨੂੰ ਰੱਬ 'ਤੇ ਹੈ ਵਿਸ਼ਵਾਸ ਸਹੀ,
ਫਿਰ ਮੇਰੀ ਮੰਨ ਲੈਣ ਵਿਚ ਵਾਧੂ ਦੇਰ ਕਹੀ?

[੬੨]

ਬਿਬਾਯਦ ਕਿ ਯਜ਼ਦਾਂ-ਸ਼ਨਾਸੀ ਕੁਨੀ।
ਨ ਗੁਫ਼ਤਹ ਕਸੇ ਕਸ ਖ਼ਰਾਸ਼ੀ ਕੁਨੀ।

[੬੩]

ਤੂ ਮਸਨਦ-ਨਸ਼ੀਂ ਸਰਵਰੇ-ਕਾਇਨਾਤ।
ਕਿ ਅਜਬ ਅਸਤ ਇਨਸਾਫ਼ ਈਂ ਹਮ ਸਿਫ਼ਾਤ।

[੬੪]

ਕਿ ਅਜਬ ਅਸਤ ਇਨਸਾਫ਼ੋ ਦੀਂ-ਪਰਵਰੀ।
ਕਿ ਹੈਫ਼ ਅਸਤ ਸਦ ਹੈਫ਼ ਈਂ ਸਰਵਰੀ।

[੬੫]

ਕਿ ਅਜਬਸਤ ਅਜਬਸਤ ਤਕਵਾ ਸ਼ੁਮਾਂ।
ਬਜੁਜ਼ ਰਾਸਤੀ ਸੁਖ਼ਨ ਗੁਫ਼ਤਨ ਜ਼ਯਾਂ।

[੬੬]

ਮਜ਼ਨ ਤੇਗ਼ ਬਰ ਖ਼ੂਨਿ ਕਸ ਬੇਦਰੇਗ਼।
ਤੁਰਾ ਨੀਜ਼ ਖ਼ੂੰ ਚਰਖ਼ ਰੇਜ਼ਦ ਬਹ-ਤੇਗ਼।

[੬੨]

ਬੰਦਾ ਬਣ ਕੇ ਬੰਦਿਆ, ਰੱਬ ਦੀ ਜ਼ਾਤ ਪਛਾਣ,
ਆਖੇ ਲੱਗ ਕੇ ਕਿਸੇ ਦੇ, ਨਾ ਕਰ ਲੋਕ ਹਰਾਨ।

[੬੩]

(ਤੂੰ) ਤਾਜ, ਤਖ਼ਤ ਦਾ ਬਾਦਸ਼ਾਹ, ਖ਼ਲਕਤ ਦਾ ਸਰਦਾਰ,
ਫਿਰ ਵੀ ਕੀ ਇਨਸਾਫ਼ ਹੈ, ਦੱਸ ਤੇਰੇ ਦਰਬਾਰ?

[੬੪]

ਅਜਬ ਤੇਰਾ ਇਨਸਾਫ਼ ਹੈ, ਅਜਬ ਤੇਰਾ ਈਮਾਨ,
ਲੱਖ ਲਾਹਨਤ ਇਹ ਬਾਦਸ਼ਾਹਤ, ਤਾਜ, ਤਖ਼ਤ ਸਨਮਾਨ।

[੬੫]

ਵਾਹ ਤੇਰਾ ਪਰਹੇਜ਼ ਹੈ! ਸੱਚ ਤੋਂ ਨਜ਼ਰ ਬਚਾ,
ਨਾ ਕੋਈ ਖ਼ਾਸ ਪ੍ਰਾਪਤੀ, ਨਾ ਕੋਈ ਖ਼ਾਸ ਵਫ਼ਾ।

[੬੬]

ਐਵੇਂ ਨਾ ਨਿਰਦੋਸ਼ ਦਾ ਚਾਅ ਲਈਂ ਖ਼ੂਨ ਬਹਾ,
ਚਰਖ਼-ਤੇਗ਼ ਇਸ ਖ਼ੂਨ ਦਾ, ਖ਼ੂਬ ਲਊ ਬਦਲਾ।

[੬੭]

ਤੂ ਗ਼ਾਫ਼ਿਲ ਮਸ਼ੌ ਮਰਦ ਯਜ਼ਦਾਂ ਸ਼ਨਾਸ।
ਕਿ ਊ ਬੇ-ਨਿਆਜ਼ ਅਸਤ ਊ ਬੇ-ਸਿਪਾਸ।

[੬੮]

ਕਿ ਊ ਬੇ-ਮੁਹਾਬ ਅਸਤ ਸ਼ਾਹਾਨਿਸ਼ਾਹ।
ਜ਼ਮੀਨੋ ਜ਼ਮਾਂ ਸੱਚਹ-ਏ ਪਾਤਸ਼ਾਹ।

[੬੯]

ਖ਼ੁਦਾਵੰਦਿ ਈਜ਼ਦ ਜ਼ਮੀਨੋ ਜ਼ਮਾਂ।
ਕੁਨਿੰਦਹ ਅਸਤ ਹਰ ਕਸ ਮਕੀਨੋ ਮਕਾਂ।

[੭੦]

ਹਮ ਅਜ਼ ਪੱਰਿ ਮੋਰਹ, ਹਮ ਅਜ਼ ਪੀਲਤਨ।
ਕਿ ਆਜਿਜ਼-ਨਵਾਜ਼ਸਤੋ ਗ਼ਾਫ਼ਿਲ-ਸ਼ਿਕਨ।

[੭੧]

ਕਿ ਊ ਰਾ ਚੁ ਇਸਮ ਅਸਤ ਆਜਿਜ਼-ਨਵਾਜ਼।
ਕਿ ਊ ਬੇ-ਸਿਪਾਸ ਅਸਤ ਊ ਬੇ-ਨਿਆਜ਼।

[੬੭]

ਬੰਦਿਆ! ਰੱਬ ਦੇ ਖ਼ੌਫ਼ ਤੋਂ ਨਾ ਹੋ ਤੂੰ ਅਲ.ਗਰਜ਼,
ਉਹ ਨਾ ਗੱਲੀਂ ਰੀਝਦਾ, ਬੇਪਰਵਾਹ, ਬੇ.ਗਰਜ਼।

[੬੮]

ਬੇਸ਼ੱਕ, ਉਹ ਕਰਤਾਰ ਹੈ, ਸਿਰ ਸ਼ਾਹਾਂ ਦੇ ਸ਼ਾਹ,
ਉਹ ਧਰਤੀ ਅਸਮਾਨ ਦਾ ਮਾਲਕ ਬੇਪਰਵਾਹ।

[੬੯]

ਧਰਤੀ ਅਤੇ ਆਕਾਸ਼ ਦਾ ਰਚਣਹਾਰ ਕਰਤਾਰ,
ਹਰ ਵਾਸੀ, ਹਰ ਵਾਸ 'ਤੇ ਉਸ ਦੀ ਮਿਹਰ ਅਪਾਰ।

[੭੦]

ਕੀ ਹਾਥੀ, ਕੀ ਕੀੜੀਆਂ, ਸਭ ਦਾ ਪਾਲਣਹਾਰ।
ਉਹ ਨਿਰਬਲ ਦਾ ਆਸਰਾ, ਦੁਸ਼ਟ-ਦੂਤ-ਸੰਘਾਰ।

[੭੧]

ਲੋਕੀ ਉਸ ਨੂੰ ਆਖਦੇ ਸਦਾ .ਗਰੀਬ-ਨਿਵਾਜ਼,
ਉਹ ਨਾ ਗੱਲੀਂ ਰੀਝਦਾ, ਬੇਪਰਵਾਹ, ਬੇਲਾ.ਗ।

[੭੨]

ਕਿ ਊ ਬੇ-ਨਿਗੂੰ ਅਸਤ, ਊ ਬੇ-ਚਿਗੂੰ।
ਕਿ ਊ ਰਹਨੁਮਾ ਹਸਤ, ਊ ਰਹਨਮੂ।

[੭੩]

ਕਿ ਬਰ ਸਰ ਤੁਰਾ ਫ਼ਰਜ਼ ਕਸਮਿ ਕੁਰਾਂ।
ਬਗ਼ੁਫ਼ਤਹ ਸ਼ੁਮਾ ਕਾਰ ਖ਼ੂਬੀ ਰਸਾਂ।

[੭੪]

ਬਿਬਾਯਦ ਤੂ ਦਾਨਿਸ਼-ਪ੍ਰਸਤੀ ਕੁਨੀ।
ਬਕਾਰੇ ਸ਼ੁਮਾ ਚੀਰਹ-ਦਸਤੀ ਕੁਨੀ।

[੭੫]

ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।
ਕਿ ਬਾਕੀ ਬਮਾਂਦਸਤ ਪੇਚੀਦਹ ਮਾਰ।

[੭੬]

ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ।
ਕਿ ਆਤਿਸ਼ ਦਮਾਂ ਰਾ ਫ਼ਰੋਜ਼ਾਂ ਕੁਨੀ।

[੭੨]

ਨਾ ਕੋਈ ਉਸ ਦਾ ਚਕਰ ਚਿਹਨ, ਨਾ ਕੋਈ ਰੂਪ ਨਾ ਰੰਗ,
ਉਹ ਰਹਿਬਰ ਦਾ ਰੂਪ ਹੈ, ਰਾਹੀਆਂ ਦੇ ਅੰਗ-ਸੰਗ।

[੭੩]

ਤੇਰੇ ਸਿਰ ਕੁਰਆਨ ਦੀਆਂ ਕਸਮਾਂ ਦਾ ਕਰਜ਼ਾ,
ਨੇਕ-ਨੀਅਤ ਬਣ ਕੇ ਜ਼ਰਾ, ਕੀਤੇ ਬਚਨ ਪੁਗਾ।

[੭੪]

ਚੰਗੈ, ਜੇ ਹਰ ਕਾਰ ਵਿਚ ਲਵੇਂ ਅਕਲ ਤੋਂ ਕੰਮ,
ਉਹ ਕੰਮ ਲਾਈਏ ਨੇਪਰੇ, ਜਿਸ ਦਾ ਭਰੀਏ ਦਮ।

[੭੫]

ਕੀ ਹੋਇਆ ਜੇ ਚਾਰ ਲਾਲ ਕਰ ਬੈਠਾਂ ਕੁਰਬਾਨ,
ਅਜੇ ਤੇ ਕਹਿਰੀ ਨਾਗ ਵਿਚ ਧੜਕ ਰਿਹੈ ਤੂਫ਼ਾਨ।

[੭੬]

ਕੀ ਹੋਇਆ ਅੰਗਿਆਰ ਜੇ ਚਾਰ ਬੁਝਾ ਬੈਠੋਂ,
ਭੜਕ ਪਈ, ਚੌਫੇਰ ਤਕ ! ਜਵਾਲਾ, ਤੇਜ਼ ਸਗੋਂ।

[੭੭]

ਚਿ ਖ਼ੁਸ਼ ਗੁ਼ਫ਼ਤ ਫ਼ਿਰਦੌਸਿਏ ਖ਼ੁਸ਼-ਜ਼ੁਬਾਂ।
ਸ਼ਿਤਾਬੀ ਬਵਦ ਕਾਰਿ ਆਹਰਮਨਾਂ।

[੭੮]

ਕਿ ਮਾ ਬਾਰਗਹਿ ਹਜ਼ਰਤ ਆਯਦ ਸ਼ੁਮਾ।
ਅਜ਼ਾਂ ਰੋਜ਼ ਬਾਸ਼ੇਦ ਸ਼ਾਹਿਦ ਸ਼ੁਮਾ।

[੭੯]

ਅਗਰ ਕਾਰਿ ਈਂ ਬਰ ਤੂ ਬਸਤੀ ਕਮਰ।
ਖ਼ੁਦਾਵੰਦ ਬਾਸ਼ਦ ਤੁਰਾ ਬਹਰਹ-ਵਰ।

[੮੦]

ਵਗਰਨਹ ਤੂ ਈਂ ਰਾ ਫ਼ਰਾਮੁਸ਼ ਕੁਨਦ।
ਤੁਰਾ ਹਮ ਫ਼ਰਾਮੋਸ਼ ਯਜ਼ਦਾਂ ਕੁਨਦ।

[੮੧]

ਕਿ ਈਂ ਕਾਰਿ ਨੇਕ ਅਸਤੋ ਦੀਂ-ਪਰਵਰੀ।
ਚੁ ਯਜ਼ਦਾਂ-ਸ਼ਨਾਸੀ ਬਜਾਂ ਬਰਤਰੀ।

[੭੭]

ਕਿੰਨੀ ਸੁਹਣੀ ਗੱਲ ਉਹ ਸੀ ਫ਼ਿਰਦੌਸ ਕਹੀ,
'ਆਦਮ ਨਹੀਂ, ਸ਼ੈਤਾਨ ਹੈ, ਕਰ ਬੈਠੇ ਕਾਹਲੀ'।

[੭੮]

ਆ ਮੇਰੇ ਦਰਬਾਰ ਤੂੰ, ਝਿਜਕ ਨਹੀਂ, ਬੇਸ਼ੱਕ,
ਤਾਕਿ ਤੈਨੂੰ ਹੋ ਸਕੇ ਸੱਚ-ਦਰਸ਼ਨ ਪਰਤੱਖ।

[੭੯]

ਜੇ ਆਵੇਂ ਲੱਕ ਬੰਨ੍ਹ ਕੇ ਇਸ ਮਕਸਦ ਲਈ ਚੱਲ,
ਮਿਲਸੀ ਉਸ ਦਰਬਾਰ ਤੋਂ ਨੇਕ-ਨੀਅਤ ਦਾ ਫਲ।

[੮੦]

ਤੇ ਜੇਕਰ ਕਰਤਾਰ ਦਾ ਤੂੰ ਭੁੱਲ ਗਇਉਂ ਖ਼ਿਆਲ,
ਉਸ ਦੀ ਬਖ਼ਸ਼ਿਸ਼ ਦਾ ਕਦੀ, ਕਰੀਂ ਨਾ ਰੰਜ-ਮਲਾਲ।

[੮੧]

ਏਹੀਉ ਹੈ ਸ਼ੁਭ ਕਰਮ ਵੀ, ਏਹੀਉ ਧਰਮ ਈਮਾਨ,
ਇਸ ਵਿਚ ਤੇਰਾ ਭਲਾ ਹੈ, ਯਾਦ ਰੱਖੇਂ ਭਗਵਾਨ।

[੮੨]

ਤੁਰਾ ਮਨ ਨਦਾਨਮ ਕਿ ਯਜ਼ਦਾਂ-ਸ਼ਨਾਸ।
ਬਰਆਮਦ ਜ਼ਿ ਤੂ ਕਾਰਹਾ ਦਿਲ-ਖ਼ਰਾਸ਼।

[੮੩]

ਸ਼ਨਾਸਦ ਹਮੀਂ ਤੂ ਨ ਯਜ਼ਦਾਂ ਕਰੀਮ।
ਨ ਖ਼੍ਵਾਹਦ ਹਮੀਂ ਤੂ ਬਦੌਲਤ ਅਜ਼ੀਮ।

[੮੪]

ਅਗਰ ਸਦ ਕੁਰਾਂ ਰਾ ਬਖ਼ੁਰਦੀ ਕਸਮ।
ਮਰਾ ਇਅਤਬਾਰੇ ਨ ਈਂ ਜ਼ੱਰਹ ਦਮ।

[੮੫]

ਹੁਜ਼ੂਰੀ ਨ ਆਯਮ ਨ ਈਂ ਰਹ ਸ਼ਵਮ।
ਅਗਰ ਸ਼ਹ ਬਖ਼੍ਵਾਹਦ ਮਨ ਆਂ ਜਾ ਰਵਮ।

[੮੬]

ਖ਼ੁਸ਼ਸ਼ ਸ਼ਾਹਿ ਸ਼ਾਹਾਨ ਔਰੰਗਜ਼ੇਬ।
ਕਿ ਚਾਲਾਕ ਦਸਤੂਰ ਚਾਬੁਕ ਰਕੇਬ।

[੯੨]

(ਪਰ) ਤੈਨੂੰ ਨਾ ਭਗਵਾਨ ਦਾ ਰਤਾ ਖ਼ੌਫ਼, ਅਫ਼ਸੋਸ!
ਵਕਤ ਗਵਾਹ, ਤੂੰ ਗਰਬ ਵਿਚ, ਬੜੇ ਦੁਖਾਏ ਲੋਕ।

[੯੩]

(ਸੋ) ਤੇਰਾ ਵੀ ਭਗਵਾਨ ਨੂੰ ਮੂਲ ਨਾ ਕੋਈ ਖ਼ਿਆਲ,
ਲੱਖ ਹੋਵੇ ਤੇਰੀ ਚਾਕਰੀ, ਲੱਖ ਦੌਲਤ, ਧਨ, ਮਾਲ।

[੯੪]

ਹੁਣ ਸੌ ਕਸਮ ਕੁਰਾਨ ਦੀ ਤੂੰ ਖਾਵੇਂ ਬੇਸ਼ੱਕ,
ਕਣ ਮਾਤਰ ਇਤਬਾਰ ਵੀ, ਹੁਣ ਨਹੀਂ ਮੇਰੇ ਵੱਸ।

[੯੫]

ਮੈਂ ਤੇਰੇ ਦਰਬਾਰ ਦੇ ਮੂਲ ਨਾ ਤੁਰਸਾਂ ਰਾਹ,
ਮੁੱਕਿਆ ਕੰਮ ਇਤਬਾਰ ਦਾ, ਲੱਖ ਵਾਰੀ ਬੁਲਵਾ।

[੯੬]

ਤੂੰ ਖ਼ੁਸ਼-ਕਿਸਮਤ ਸ਼ਹਿਨਸ਼ਾਹ, ਔਰੰਗਜ਼ੇਬ ਮਹਾਨ,
ਤਕੜਾ ਸ਼ਾਹ-ਅਸਵਾਰ ਹੈਂ, ਵਾਹਵਾ ਆਦਰ-ਮਾਣ।

[੮੭]

ਬਾ-ਤਰਤੀਬ ਦਾਨਿਸ਼ ਬਾ-ਤਦਬੀਰ ਤੇ.ਗ।
ਖ਼ੁਦਾਵੰਦੇ ਦੇਗੋ ਖ਼ੁਦਾਵੰਦੇ ਤੇ.ਗ।

[੮੮]

ਕਿ ਹੁਸਨੁਲ-ਜਮਾਲ ਅਸਤੋ ਰੌਸ਼ਨ ਜ਼ਮੀਰ।
ਖ਼ੁਦਾਵੰਦਿ ਮੁਲਕ ਅਸਤ, ਸਾਹਿਬ ਅਮੀਰ।

[੮੯]

ਕਿ ਰੌਸ਼ਨ ਜ਼ਮੀਰ ਅਸਤੋ, ਹੁਸਨੁਲ-ਜਮਾਲ।
ਖ਼ੁਦਾਵੰਦ ਬਖ਼ਸ਼ਿੰਦਹ-ਏ ਮੁਲਕੋ ਮਾਲ।

[੯੦]

ਬਾ-ਬਖ਼ਸ਼ਿਸ਼ ਕਬੀਰ ਅਸਤੋ, ਦਰ ਜੰਗ ਕੋਹ।
ਮਲਾਇਕ ਸਿਫ਼ਤ ਚੂੰ ਸੁਰੱਯਾ ਸ਼ਿਕੋਹ।

[੯੧]

ਸ਼ਹਨਸ਼ਾਹਿ ਔਰੰਗਜ਼ੇਬ ਆਲਮੀਂ।
ਕਿ ਦਾਰਾ-ਇ ਦੌਰ ਅਸਤੋ, ਦੂਰ ਅਸਤ ਦੀਂ।

[੮੭]

ਦਾਨਸ਼ਵਰ ਵੀ ਬੜਾ ਹੈਂ, ਜੁਗਤਿ ਤੇਰੀ ਕਮਾਲ,
ਦਾਨੀ ਵੀ, ਤਲਵਾਰ ਵੀ, ਸਕਨੈਂ ਖ਼ੂਬ ਸੰਭਾਲ।

[੮੮]

ਸੁਹਣਾ ਹੈਂ, ਤਪ-ਤੇਜ ਹੈ, ਰੌਸ਼ਨ-ਦਿਲ ਸੁੱਖ ਨਾਲ,
ਸਭ ਥਾਂ ਤੇਰੀ ਚਾਕਰੀ, ਮੁਲਕ ਤੇਰਾ ਧਨ-ਮਾਲ।

[੮੯]

ਸੁਹਣੇ ਦਿਲ ਦਾ ਬਾਦਸ਼ਾਹ, ਖ਼ੂਬ ਤੇਰਾ ਪਰਤਾਪ,
ਵਾਹਵਾ ਤੇਰੀਆਂ ਬਖ਼ਸ਼ਿਸ਼ਾਂ, ਮੁਲਕ, ਮਾਲ ਤੇਰੀ ਰਾਸ।

[੯੦]

ਵੱਡੀਆਂ ਦਾਤਾਂ ਤੇਰੀਆਂ, ਜੰਗ ਵਿਚ ਵਾਂਗ ਚੱਟਾਨ,
ਸਿਫ਼ਤਾਂ ਵਿਚ ਕੋਈ ਦੇਵਤਾ, ਅੰਬਰ ਜੇਡੀ ਸ਼ਾਨ।

[੯੧]

ਤੂੰ ਦੁਨੀਆ ਦਾ ਬਾਦਸ਼ਾਹ, ਲੱਖ ਤੇਰਾ ਸਨਮਾਨ,
(ਪਰ) ਲੱਖ ਲਾਹਨਤ ਉਸ ਰਾਜ ਦੇ, ਜਿੱਥੇ ਨਾ ਧਰਮ ਈਮਾਨ।

[੯੨]

ਮਨਮ ਕੁਸ਼ਤਹ-ਅਮ ਕੋਹਿਯਾਂ ਬੁਤ-ਪ੍ਰਸਤ।
ਕਿ ਆਂ ਬੁਤ-ਪ੍ਰਸਤੰਦੋ, ਮਨ ਬੁਤ-ਸ਼ਿਕੱਸਤ।

[੯੩]

ਬਬੀਂ ਗਰਦਿਸ਼ੇ ਬੇ-ਵਫ਼ਾਏ ਜ਼ਮਾਂ।
ਪਸੇ ਪੁਸ਼ਤ ਉਫ਼ਤਦ ਰਸਾਨਦ ਜ਼ਿਯਾਂ।

[੯੪]

ਬਬੀਂ ਕੁਦਰਤੇ ਨੇਕ ਯਜ਼ਦਾਨਿ ਪਾਕ।
ਕਿ ਅਜ਼ ਯਕ ਬ-ਦਹ ਲਕ ਰਸਾਨਦ ਹਲਾਕ।

[੯੫]

ਚਿ ਦੁਸ਼ਮਨ ਕੁਨਦ, ਮਿਹਰਬਾਂ ਅਸਤ ਦੋਸਤ।
ਕਿ ਬਖ਼ਸ਼ਿੰਦਗੀ ਕਾਰਿ ਬਖ਼ਸ਼ਿੰਦਹ ਓਸਤ।

[੯੬]

ਰਿਹਾਈ ਦਿਹੋ, ਰਹਨੁਮਾਈ ਦਿਹਦ।
ਜ਼ੁਬਾਂ ਰਾ ਬਾ-ਸਿਫ਼ਤ ਆਸ਼ਨਾਈ ਦਿਹਦ।

[੯੨]

ਬੁੱਤ-ਪ੍ਰਸਤਾਂ 'ਤੇ ਸਦਾ, ਮੈਂ ਅਜ਼ਮਾਏ ਵਾਰ,
ਕਿਉਂਕਿ ਉਹ ਬੁੱਤ-ਪੂਜ ਹਨ ਤੇ ਮੈਂ ਬੁੱਤ-ਤੋੜਨਹਾਰ।

[੯੩]

ਵੇਖ ! ਸਮੇਂ ਦਾ ਬੇਵਫ਼ਾ ਦੌਰ ਕਦੀ ਚੜ੍ਹ ਜੇ !
ਅਚਨਚੇਤ ਹੀ ਆ ਪਏ, ਫੜ ਕੇ ਪੀਸ ਦਏ।

[੯੪]

ਤੱਕ ਅਦਭੁੱਤ ਭਗਵਾਨ ਦੀ, ਕਾਦਰ ਦੀ ਲੀਲ੍ਹਾ;
ਇਕ ਹੱਥ ਤਾਕਤ ਬਖ਼ਸ਼ ਕੇ, ਦਸ ਲੱਖ ਕਰੇ ਤਬਾਹ।

[੯੫]

ਕੀ ਦੁਸ਼ਮਣ ਦਾ ਤੌਖ਼ਲਾ, ਜਿਸ 'ਤੇ ਯਾਰ ਦਿਆਲ,
ਉਸ ਦੇ ਦਰ ਕੀ ਤੋਟ ਹੈ, ਬਖ਼ਸ਼ੇ ਬਖ਼ਸ਼ਣਹਾਰ।

[੯੬]

ਉਹ ਮੁਕਤੀ-ਦਾਤਾਰ ਹੈ, ਪਥ ਪਰਦਰਸ਼ਕ ਵੀ,
ਉਹ ਰਸਨਾ ਨੂੰ ਬਖ਼ਸ਼ਦਾ, ਸਿਫ਼ਤਿ-ਸਾਲਾਹ ਸ਼ਕਤੀ।

[੯੭]

ਖ਼ਸਮ ਰਾ ਚੁ ਕੋਰ ਊ ਕੁਨਦ ਵਕਤਿ ਕਾਰ।
ਯਤੀਮਾਂ ਬਿਰੂੰ ਮੇ ਬੁਰਦ ਬੇ-ਅਜ਼ਾਰ।

[੯੮]

ਹਰ ਆਂ ਕਸ ਕਿ ਓ ਰਾਸਤਬਾਜ਼ੀ ਕੁਨਦ।
ਰਹੀਮੇ ਬਰੋ ਰਹਮ-ਸਾਜ਼ੀ ਕੁਨਦ।

[੯੯]

ਕਸੇ ਖ਼ਿਦਮਤ ਆਯਦ ਬਸੇ ਕਲਬੋ ਜਾਂ।
ਖ਼ੁਦਾਵੰਦ ਬਖ਼ਸ਼ੀਦ ਬਰ ਵੈ ਅਮਾਂ।

[੧੦੦]

ਚਿ ਦੁਸ਼ਮਨ ਬਰਾਂ ਹੀਲਹ-ਸਾਜ਼ੀ ਕੁਨਦ।
ਕਿ ਬਰ ਵੈ ਖ਼ੁਦਾ ਰਹਮ-ਸਾਜ਼ੀ ਕੁਨਦ।

[੧੦੧]

ਅਗਰ ਯਕ ਬਰਾਯਦ ਦਹੋ ਦਹ-ਹਜ਼ਾਰ।
ਨਿਗਹਬਾਨ ਊ ਰਾ ਸ਼ਬਦ ਕਿਰਦਗਾਰ।

[੯੭]

ਉਹ ਦੁਸ਼ਮਣ ਬਦਨੀਤ ਦੀ, ਖੋਹ ਲਏ ਜੋਤ ਸਦਾ,
ਤੇ ਨਿਰਬਲ ਦਾ ਹਰ ਤਰ੍ਹਾਂ ਆਪ ਬਣੇ ਰਾਖਾ।

[੯੮]

ਜਿਹੜਾ ਉਸ ਦਰਬਾਰ ਹੇਤ ਵਫ਼ਾਦਾਰ, ਸਚਿਆਰ,
ਉਸ 'ਤੇ ਉਸ ਦੀ ਮਿਹਰ ਤੇ ਰਹਿਮਤ ਅਪਰ-ਅਪਾਰ।

[੯੯]

ਕਰੇ ਜੋ ਉਸ ਦੀ ਖ਼ਲਕ ਦੀ ਸੇਵਾ ਤਨ ਮਨ ਨਾਲ,
ਉਹ ਉਸ ਦੀ ਬਖ਼ਸ਼ੀਸ਼ ਪਾ, ਹੋਵੇ ਸਦਾ ਨਿਹਾਲ।

[੧੦੦]

ਜਿਸ ਦਾ ਰਹਿਬਰ, ਰਾਹਨੁਮਾ, ਆਪ ਹੋਇ ਭਗਵਾਨ,
ਕੀ ਦੁਸ਼ਮਣ ਦੇ ਛਲ ਫ਼ਰੇਬ, ਲੱਖ ਹੋਵੇ ਸ਼ੈਤਾਨ।

[੧੦੧]

ਜੇਕਰ ਇਕ 'ਤੇ ਆ ਪਏ ਦੁਸ਼ਮਣ ਬੇ-ਸ਼ੁਮਾਰ,
ਉਹ ਉਸ ਦਾ ਨਿਗਰਾਨ ਹੈ ਸੱਚਾ ਸਿਰਜਣ-ਹਾਰ।

[੧੦੨]

ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।
ਕਿ ਮਾ ਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ।

[੧੦੩]

ਕਿ ਊ ਰਾ ਗ਼ਰੂਰ ਅਸਤ ਬਰ ਮੁਲਕੋ-ਮਾਲ।
ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।

[੧੦੪]

ਤੁ ਗ਼ਾਫ਼ਿਲ ਮਸ਼ੌ ਜ਼ੀਂ ਸਿਪੰਜੀ ਸਰਾਇ।
ਕਿ ਆਲਮ ਬਗੁਜ਼ਰਦ ਸਰੇ ਜਾ ਬਜਾਇ।

[੧੦੫]

ਬਬੀਂ ਗਰਦਿਸ਼ੇ ਬੇਵਫ਼ਾਏ ਜ਼ਮਾਂ।
ਕਿ ਬਰ ਹਰ ਬਗੁਜ਼ਰਦ ਮਕੀਨੋ ਮਕਾਂ।

[੧੦੬]

ਤੂ ਗਰ ਜਬਰ ਆਜਿਜ਼-ਖ਼ਰਾਸ਼ੀ ਮਕੁਨ।
ਕਸਮ ਰਾ ਬਾ-ਤੇਸ਼ਹ-ਤਰਾਸ਼ੀ ਮਕੁਨ।

[੧੦੨]

ਤੂੰ ਲਸ਼ਕਰ, ਧਨ-ਮਾਲ 'ਤੇ, ਮਾਣ ਕਰੇਂ ਬੇਸ਼ੱਕ,
ਅਸੀਂ ਤਾਂ ਉਸਦੀ ਰਜ਼ਾ ਵਿਚ ਸ਼ੁਕਰ ਮਨਾਈਏ ਨਿੱਤ।

[੧੦੩]

ਤੂੰ ਫਿਰਨੈ ਮਗ਼ਰੂਰਿਆ ਛੱਤਰ ਝੁਲੇਂਦੇ ਵੇਖ,
ਅਸੀਂ ਤਾਂ ਉਸਦੀ ਸ਼ਰਨ ਵਿਚ, ਕਰੀਏ ਮਾਣ ਹਮੇਸ਼।

[੧੦੪]

ਗ਼ਾਫ਼ਲ! ਬਿਨਸਣਹਾਰ ਹੈ, ਇਹ ਜੱਗ ਇਕ ਸਰਾਂ,
ਅੱਜ ਮਿਟੀ, ਕੱਲ੍ਹ ਹੋਰ ਦਿਨ, ਕੌਣ ਸਦਾ ਇਸ ਥਾਂ।

[੧੦੫]

ਕਾਲ-ਚੱਕਰ ਹੈ ਬੇਵਫ਼ਾ ਸਦਾ ਸਦਾ ਤੋਂ, ਵੇਖ!
ਹਰ ਵਾਸੀ, ਹਰ ਵਾਸ ਹੈ, ਇਸ ਦੇ ਜਬੜਿਆਂ ਹੇਠ।

[੧੦੬]

ਡਾਢੈਂ ਪਰ ਮਜ਼ਲੂਮ 'ਤੇ, ਨਾ ਢਾਹ ਅੱਤਿਆਚਾਰ,
ਨਾ ਕਸਮਾਂ ਨੂੰ ਪੱਛ ਲਾ, ਨਾ ਬਚਨਾਂ ਤੋਂ ਹਾਰ।

[੧੦੭]

ਚੁ ਹੱਕ ਯਾਰ ਬਾਸ਼ਦ, ਚਿ ਦੁਸ਼ਮਨ ਕੁਨਦ।
ਅਗਰ ਦੁਸ਼ਮਨੀ ਰਾ ਬਸਦ ਤਨ ਕੁਨਦ।

[੧੦੮]

ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ।
ਨ ਯਕ ਮੂਇ ਊ ਰਾ ਅਜ਼ਾਰ ਆਵੁਰਦ।

[੧੦੭]

ਜਿਸ ’ਤੇ ਮਿਹਰ ਅਕਾਲ ਦੀ, ਜਿਸ ’ਤੇ ਯਾਰ ਦਿਆਲ,
ਕੀ ਦੁਸ਼ਮਣ ਦੀ ਦੁਸ਼ਮਣੀ, ਕਾਟ ਨਾ ਕਰੇ ਰਵਾਲ।

[੧੦੮]

ਲੱਖ ਵੈਰੀ ਦੀਆਂ ਹਰਕਤਾਂ, ਲੱਖ ਫ਼ਰੇਬੀ ਜਾਲ,
ਕਸ਼ਟ ਕਟੇ ਸੰਕਟ ਮਿਟੇ, ਆਪ ਹੋਇ ਜੇ ਨਾਲ।

# ਅਰਥਾਵਲੀ

[ਅਰਥਾਂ ਦੇ ਨਾਲ ਸ਼ਿਅਰਾਂ ਦੇ ਨੰਬਰ ਹਨ।]

ਉਫ਼ਤਦ—ਸ਼ਰਨ ਲੈਣਾ ੧੭.
ਉਲ—ਦਾ ੯.

ਅਸਤ—ਹੈ ੫੧, ੫੩, ੭੧, ੭੨, ੮੧, ੮੮, ੮੯, ੯੦, ੯੧, ੧੦੩.
ਆਹਰਮਨਾਂ—ਸ਼ੈਤਾਨ ੭੭.
ਅਖ਼ਗਰ—ਚੰਗਿਆੜੀ ੭੬.
ਅਗਰਚਿ—ਜੇਕਰ ੫੦.
ਅਜ਼—ਤੋਂ, ਨਾਲ ੨੨, ੩੨, ੩੯, ੭੦, ੯੪.
ਅਜ਼ਾਰ—ਦੁਖ ੧੦੮.
ਅਜ਼ਾਂ ਰੋਜ਼—ਉਸ ਦਿਨ ੭੮.
ਅਜ਼ੀਮ—ਵੱਡਾ ੭, ੮੩.
ਅਤਾ—ਦਾਤ ੬.
ਅਮਾਂ—ਪਨਾਹ, ਆਰਾਮ ੨, ੯੯.
ਅਮੀਰ—ਮੁਖੀ, ਹੁਕਮ ਕਰਨ ਵਾਲਾ ੧੨, ੮੮.
ਆਸ਼ਨਾਈ—ਵਾਕਫ਼ੀ, ਪਛਾਣ ੯੬.
ਆਜ਼ਮ—ਵੱਡਾ ੭.
ਆਜਿਜ਼—ਦੀਨ, ਗ਼ਰੀਬ, ਮਜ਼ਲੂਮ ੮, ੭੦, ੭੧, ੧੦੬.
ਆਤਿਸ਼—ਅੱਗ ੭੬.
ਆਮਦ—ਆਉਣਾ ੨੦, ੨੧, ੨੬, ੨੭.

ਆਵੁਰਦ—ਲੈ ਆਉਣਾ ੧੦੮.
ਆਯਦ—ਆਉਣਾ ੧੬, ੪੩, ੯੯.
ਐਂਜ਼ਾਇ—ਨੇਮ, ਤਰੀਕਾ ੪੬.
ਅੰਬੋਹ—ਅੰਬਾਰ, ਢੇਰ ੩੮.

ਇਸਮ—ਨਾਂ ੭੧.
ਈਂ—ਇਹ ੪੫, ੪੮, ੫੪, ੬੧, ੬੩, ੬੪, ੭੯, ੮੦, ੮੧, ੮੪, ੮੫.

ਸ਼ਹੇ ਸ਼ਬ—ਰਾਤ ਦਾ ਸ਼ਹੁ, ਭਾਵ ਚੰਦਰਮਾ ੪੨.
ਸ਼ਨਾਸ—ਪਛਾਣਨਾ ੧੦, ੪੬, ੬੨, ੮੧, ੮੨, ੮੩.
ਸਦ—ਸੈਂਕੜੇ ੮੪, ੧੦੭.
ਸ਼ਵਦ—ਹੁੰਦਾ ੧੫, ੫੨, ੫੫, ੫੮, ੧੦੧.
ਸ਼ਮਸ਼ੀਰ—ਤਲਵਾਰ ੨੨.
ਸਯਾਹ-ਪੋਸ਼—ਕਾਲੀ ਵਰਦੀ ਵਾਲਾ ੨੬.
ਸਰਵਰੀ—ਸਰਦਾਰੀ ੬੪.
ਸ਼ਰੀਅਤ—ਧਰਮ, ਮਰਯਾਦਾ ੯.
ਸਰੋਪਾਇ—ਸਿਰ ਤੇ ਪੈਰ ੩੮.
ਸਾਯਹ—ਸਾਇਆ ੩੪.
ਸ਼ਿਕਨ—ਤੋੜਨ ਵਾਲਾ ੨੦, ੪੪, ੪੫, ੭੦.
ਸ਼ਿਕਮੇ—ਪੇਟ ਵਿਚ, ਦਿਲ ਵਿਚ ੫੫.
ਸ਼ਿਕੋਹ—ਪਰਤੱਖ ੯੦.
ਸਿਤਾਦਹ—ਖੜੇ ਹੋਣਾ ੫੨.
ਸਿਪੰਜੀ—ਅੱਠਾਂ ਦਿਨਾਂ ਦੀ, ਭਾਵ ਆਰਜ਼ੀ, ਮਿਟਣਹਾਰ ੧੦੪.
ਸਿਫ਼ਾਤ—ਸਿਫ਼ਤਾਂ, ਗੁਣ ੬੩.
ਸੁਖ਼ਨ—ਬਚਨ ੫੧, ੫੫, ੬੫.
ਸ਼ੁਦ—ਹੋਣਾ ੨੭, ੩੮, ੪੨.
ਸ਼ੁਮਾ—ਤੇਰਾ ੫੩, ੬੦, ੬੫, ੭੩, ੭੪, ੭੮.

ਸੁਰੱਯਾ—ਆਕਾਸ਼ ਦੀ ਚੋਟੀ ੯੦.
ਸੈਲਿ ਰਵਾਂ—ਹੜ੍ਹ ਆਉਣਾ ੩੧.

ਹੱਕ—ਖ਼ੁਦਾ ੧੦੭.
ਹਮ—ਭੀ ੩੨, ੬੩, ੭੦, ੮੦.
ਹਮਾਂ—ਸਾਰੇ ੧੪, ੨੨, ੪੨, ੫੯.
ਹਮਚੁ—ਵਾਂਗ ੩੧.
ਹਮੂ—ਸਾਰੇ ੫੫.
ਹਰ ਆਂ ਕਸ—ਕੋਈ ਉਹ ਆਦਮੀ ੨੫, ੨੭, ੪੩, ੪੭, ੬੯, ੯੮.
ਹਲਾਲ ਅਸਤ—ਉਚਿਤ ਹੈ ੨੨.
ਹੀਲਤੇ—ਹੀਲੇ ੨੨.
ਹੁਜ਼ੂਰੀ—ਦਰਬਾਰ ਵਿਚ ੮੫.
ਹੁਮਾ—ਇਸਲਾਮੀ ਮਿਥਿਹਾਸ ਦਾ ਇਕ ਪੰਛੀ, ਜਿਸ ਦਾ ਜਿਸ 'ਤੇ ਪਰਛਾਵਾਂ ਪੈ ਜਾਏ ਉਹ ਬਾਦਸ਼ਾਹ ਬਣ ਜਾਂਦਾ ਹੈ, ਕਈ ਹੰਸ ਨੂੰ ਵੀ ਹੁਮਾ ਕਹਿੰਦੇ ਹਨ ੧੬.
ਹੈਫ਼—ਲਾਹਨਤ, ਅਫ਼ਸੋਸ ੬੪.

ਕਸ—ਕੋਈ ੧੫, ੧੬, ੧੭, ੨੮, ੩੩, ੬੨, ੯੯.
ਕਸਬਹ—ਕਸਬਾ, ਨਗਰ ੫੮.
ਕਬੀਰ—ਵੱਡਾ ੧੨, ੯੦.
ਕਮਰ ਬਸਤਹ—ਲੱਕ ਬੰਨ੍ਹ ਕੇ ੫੦.
ਕਰੀਮ—ਮਿਹਰਬਾਨ, ਕਿਰਪਾਲੂ ੧, ੮੩.
ਕਾਇਨਾਤ—ਲੁਕਾਈ ੬੩.
ਕਾਂਗੜ— ਜ਼ਿਲਾ ਫ਼ੀਰੋਜ਼ਪੁਰ ਦਾ ਇਕ ਪਿੰਡ, ਜਿਥੇ ਬਹਿ ਕੇ ਜ਼ਫ਼ਰਨਾਮਾ ਲਿਖਿਆ ਗਿਆ ੫੮.
ਕਾਇਮ—ਹਮੇਸ਼ ਰਹਿਣ ਵਾਲਾ, ਸਥਾਈ ੧.
ਕਿਜ਼ਬ-ਗੋਸਤ—ਝੂਠੇ ਹਨ ੧੪.

ਕਿਰਦਗਾਰ—ਸਿਰਜਣਹਾਰ ੧੦੧.
ਕੀਨਹ ਕੋਸ਼—ਧ੍ਰੋਹੀ, ਜਾਬਰ ੪੦.
ਕੁਸ਼ਾਇ—ਤਰਤੀਬ ਦੇਣ ਵਾਲਾ, ਗੁੰਝਲਾਂ ਖੋਲ੍ਹਣ ਵਾਲਾ ੧੧.
ਕੁਸ਼ਤਹ—ਮਾਰੇ ਜਾਣਾ ੩੩, ੩੬, ੭੫.
ਕੁਨਦ—ਕਰਨਾ ੧੫, ੧੯, ੪੧, ੪੭, ੪੯, ੫੮, ੮੦, ੯੭, ੯੮, ੧੦੦,
੧੦੭.
ਕੁਨਮ—ਕਰਾਂ ੨੩.
ਕੁਨੇਮ—ਕਰ ਲਈਏ ੬੦.
ਕੋਹ—ਪਹਾੜ ੯੦.

ਖ਼ਸਮ—ਵੈਰੀ ੧੦੮.
ਖ਼ਰਾਸ਼—ਦੁੱਖ ੬੨, ੮੨, ੧੦੬.
ਖ਼੍ਵਾਹਦ—ਚਾਹੁਣਾ, ਬੁਲਾਉਣਾ ੮੩, ੮੫.
ਖ਼ੁਸ਼ਸ਼--ਕਿਸਮਤ ਦਾ ਬਲੀ ੮੬.
ਖ਼ੁਦਸ਼—ਆਪ ੪੭.
ਖ਼ੁਰਦਨ—ਖਾਣਾ ੨੭, ੩੩.

ਗਸ਼ਤਨ—ਹੋਣਾ ੨੮, ੩੭.
ਗੁਜ਼ਾਫ਼—ਸ਼ੇਖੀ, ਗੱਪ ੩੦.
ਗ਼ਨੀਮੁਲ-ਗੁਦਾਜ਼—ਦੁਸ਼ਮਣ ਨੂੰ ਮਾਰਨ ਵਾਲਾ ੮.
ਗਰ—ਜੇਕਰ ੧੮.
ਗਰਦਿਸ਼—ਚਕਰ, ਦੌਰ ੯੩, ੧੦੫.
ਗ਼ਰਕਿ ਖ਼ੂੰ—ਲਹੂ ਵਿਚ ਲੱਥ ਪੱਥ ੨੭.
ਗ਼ਾਫ਼ਿਲ—ਬੇਪਰਵਾਹ, ਅਵੇਸਲਾ ੬੭, ੭੦, ੧੦੪.
ਗੀਰਦ—ਫੜਨਾ ੧੭.
ਗੁਜ਼ਸ਼ਤ—ਲੰਘ ਜਾਣਾ ੨੨.
ਗੁਜ਼ਾਰਿੰਦ—ਚਲਾਉਣ ਵਾਲਾ ੧੨.

ਗੁਦਾਜ਼—ਨਾਸ ਕਰਨ ਵਾਲਾ ੮.
ਗੁਫ਼ਤ—ਕਹਿਣਾ ੬੨, ੬੫, ੭੩, ੭੭.
ਗੁਰਸਨਾਹ—ਭੁੱਖਾ ੧੯.
ਗੁਰਜ਼ੰਦ—ਭੱਜ ਆਉਣਾ ੩੦.
ਗੁਲ—ਫੁੱਲ ੩੭.
ਗੂ—ਗੇਂਦ (ਇਥੇ ਸਿਰ) ੩੮.
ਗੋਈ—ਦੱਸ ੨੩.

ਚਸ਼ੀਦਨ—ਖਾਣਾ, ਚੱਖਣਾ ੨੯.
ਚਰਖ਼—ਆਸਮਾਨ ੬੬.
ਚਰਾਗ਼ਿ ਜਹਾਂ—ਸੰਸਾਰ ਦਾ ਦੀਵਾ, ਸੂਰਜ ੪੨.
ਚਾਬੁਕ ਰਕੇਬ—ਸ਼ਾਹ ਅਸਵਾਰ ੮੬.
ਚਿ—ਕੀ ੧੯, ੨੩, ੪੧, ੪੮, ੭੬, ੭੭, ੯੫, ੧੦੦, ੧੦੭.
ਚਿਹਲ—ਚਾਲੀ ੧੯, ੪੧.
ਚਿਹਾ ਸ਼ੁਦ—ਕੀ ਹੋਇਆ ੭੫.
ਚੀਰਹ-ਦਸਤੀ—ਪੱਕਾ ਹੱਥ ਪਾਉਣਾ ੭੪.
ਚੁ—ਜਦੋਂ ੫, ੨੨, ੨੯, ੩੧, ੪੯, ੭੧, ੯੭.
ਚੌਗ—ਖੂੰਡੀ, (ਇਥੇ ਲੱਤਾਂ) ੩੮.
ਚੰਦਾਂ—ਇੰਨਾ ੩੮.
ਚੂੰ—ਵਰਗਾ, ਜੈਸਾ ਕਿ ੩, ੪੨, ੭੫.

ਜ਼ਹੂਰ—ਪ੍ਰਤਾਪ ੫, ੧੦.
ਜ਼ਬਰਦਸਤ—ਬਲਵਾਨ, ਜ਼ੋਰਾਵਰ ੫.
ਜਮਾਲ—ਮਨ-ਮੋਹਣਾ, ਸੁੰਦਰਤਾ ੭, ੮੮, ੮੯.
ਜ਼ਯਾਂ—ਨੁਕਸਾਨ ੬੫.
ਜ਼ਾਗ—ਕਾਂ ੧੬.
ਜ਼ਿ—ਤੋਂ ੨੭, ੩੨, ੪੦.

ਤਰਾਸ਼—ਛਿੱਲਣਾ, ਤਰਾਸ਼ਣਾ ੧੦੬.
ਤਰੰਕਾਰਿ—ਟੁਣਕਾਰ ੩੯.
ਤਰੰਗਿ ਕਮਾਂ—ਕਮਾਨ ਦੀ ਆਵਾਜ਼ ੩੯.
ਤੁਫ਼ੰਗ—ਬੰਦੂਕ ੨੦, ੩੧, ੩੬, ੩੭.
ਤੁਰਾਸਤ—ਤੈਨੂੰ ਹੈ ੫੯.

ਦਸਤਗੀਰ—ਬਾਂਹ ਫੜਨ ਵਾਲਾ ੨.
ਦਹ—ਦਸ ੧੯, ੯੪, ੧੦੧.
ਦਹਾਨਿ—ਮੂੰਹ ਵਿਚ ੫੫.
ਦਮਾਂ—ਪ੍ਰਚੰਡ, ਭੜਕੀ ਹੋਈ ੭੬.
ਦਰ—ਵਿਚ ੫੫, ੫੮, ੯੦.
ਦਰਖ਼ਰੋਸ਼—ਰੌਲੇ ਗੌਲੇ ਵਿਚ ੨੬.
ਦਰੇਗ਼ਾ—ਅਫ਼ਸੋਸ ੩੫.
ਦਾਨਿਸਤਨ—ਜਾਣਨਾ ੨੪, ੪੫, ੮੨.
ਦਾਰਾਇ—ਸਮੇਂ ਦਾ ਹਾਕਮ ੯੧.
ਦਿਹੋ—ਦੇਂਦਾ ਹੈ ਉਹ ੨, ੩, ੬, ੯੬.
ਦਿਗਰ—ਹੋਰ, ਦੂਜਾ ੪੦, ੫੫.
ਦਿਲ-ਪਜ਼ੀਰ—ਮਨ ਮੋਹ ਲੈਣ ਵਾਲਾ ੨.
ਦਿਯਾਰ—ਦੇਸ਼, ਮੁਲਕ ੬.
ਦੀਗਰ—ਹੋਰ ੩੧.
ਦੀਦਮ—ਵੇਖਣਾ ੨੯, ੩੫.
ਦੀਵਾਂ—ਸਰਦਾਰ ੧੪.
ਦੀਵਾਨਗੀ—ਸ਼ੁਦਾਅ ੩੨.
ਦੋ ਸੂਏ—ਦੋਹੀਂ ਪਾਸੀਂ ੩੬.

ਨਸ਼ੀਂ—ਬੈਠਣਾ ੬੩.
ਨਬੀ—ਪੈਗ਼ੰਬਰ ੯.

ਨਾਯਦ—ਨਾ ਆਉਂਦਾ ੪੯.
ਨਾਹਰ—ਨਾਹਰ ਖ਼ਾਂ, ਇਕ ਸੈਨਾਪਤੀ ਜੋ ਜੁੱਧ ਵਿਚ ਗੁਰੂ ਜੀ ਹੱਥੋਂ ਤੀਰ ਖਾ ਕੇ ਸ਼ਹੀਦ ਹੋ ਗਿਆ ਸੀ ੨੯.
ਨਵਿਸ਼ਤਹ—ਲਿਖੀ ਹੋਈ ੫੩, ੫੪.
ਨਯਾਮਦ—ਨਾ ਆਇਆ ੨੮, ੩੪.
ਨਵਾਜ਼—ਨਿਵਾਜਣ ਵਾਲਾ ੮, ੭੧.
ਨੇਸਤ—ਨਹੀਂ ਹੈ ੧੩, ੪੮.

ਪਸ—ਪਿੱਛੋਂ ੧੭, ੫੮.
ਪਿਜ਼ੂਹਸਤ—ਖੋਜੀ, ਭਾਲਣ ਵਾਲਾ ੧੦.
ਪ੍ਰਸਤ—ਪੂਜਾ ਕਰਨਾ ਵਾਲਾ ੪੫.
ਪਰਵਰਦਗਾਰ—ਪਾਲਣਹਾਰ ੬.
ਪੱਰਿ ਮੋਰਹ—ਕੀੜੀ ਦਾ ਖੰਭ, ਭਾਵ ਨਿੱਕੇ ਤੋਂ ਨਿੱਕਾ ੭੦.
ਪੀਲ—ਹਾਥੀ ੭੦.
ਪੁਸ਼ਤ ਉਫ਼ਤਦ—ਸ਼ਰਨ ਲੈਣਾ ੧੭.
ਪੁਰ—ਭਰਨਾ ੩੮.
ਪੇਸ਼ਵਾਰ—ਪਾਸ, ਕੋਲ ੫੦.
ਪੇਚ—ਦਾਉ, ਫ਼ਰੇਬ ੨੪.
ਪੇਚੀਦਹ—ਟੇਢਾ, ਕੁੰਡਲੀਦਾਰ ੪੪, ੭੫.
ਪੈਮਾਂ—ਅਹਿਮ, ਵਾਅਦਾ ੨੦, ੪੫, ੪੭.

ਫ਼ਜ਼ੀਲਤ—ਵਡਿਆਈ ੯.
ਫ਼ਰਾਮੁਸ਼—ਭੁੱਲ ਜਾਣਾ ੮੦.
ਫ਼ਿਗਨ—ਸੱਟ ਦੇਣਾ ੪੫.
ਫ਼ਿਰਦੌਸ—ਫ਼ਿਰਦੌਸੀ ਕਵੀ, ਜਿਸ ਨੇ ਸ਼ਾਹਨਾਮਾ ਲਿਖਿਆ ਸੀ ੭੭.

ਬਸਤਨ—ਬੰਨ੍ਹ ਲੈਣਾ ੨੫.

ਬਸਤੀ ਕਮਰ—ਲੱਕ ਬੰਨ੍ਹ ਲੈਣਾ ੭੯.

ਬਸੇ—ਬਹੁਤ ੩੦, ੩੨, ੩੩, ੩੬, ੩੭, ੯੯.

ਬਹਰਹ-ਵਰ—ਲਾਭ ਪੁਚਾਉਣ ਵਾਲਾ ੭੯.

ਬਹੇਚ—ਕਿਸੇ ਗੱਲ ਨਾਲ ੨੪.

ਬਖ਼ਸ਼ੀ—ਬਖ਼ਸ਼ਣਾ, ਜਰਨੈਲ ੧੪, ੩੫.

ਬੱਚਗਾਂ—ਪੁੱਤਰ (ਇਥੇ ਸਾਹਿਬਜ਼ਾਦਿਆਂ ਵੱਲ ਇਸ਼ਾਰਾ ਹੈ) ੭੫.

ਬਜਾਂ—ਜਾਨ-ਸਹਿਤ ੩੩.

ਬਜਾਇ—ਵਾਰੋ ਵਾਰੀ ੧੦੪.

ਬਜੁਜ਼—ਬਿਨਾਂ ੬੫.

ਬਜ਼ੇਰ—ਹੇਠਾਂ ੧੬.

ਬਜੰਗ—ਲੜਾਈ ੨੯, ੩੧.

ਬਿਬਾਯਦ—ਚਾਹੀਦਾ ਹੈ ੫੪, ੫੭, ੭੪.

ਬਬੀਂ—ਵੇਖ ੯੩, ੯੪, ੧੦੫.

ਬਮਾਂਦਸਤ—ਬਾਕੀ ਹੈ ੭੫.

ਬਰ—ਲਈ, ਉੱਤੇ ੪੧, ੬੬, ੭੯, ੧੦੩, ੧੦੫.

ਬਰਤਰੀ—ਵੱਡਾ ੮੧.

ਬਰ ਵੈ—ਉਸ ਉੱਤੇ ੯੯. ੧੦੦.

ਬਰਾਮਦ—ਨਿਕਲੀ ੩੯, ੪੨.

ਬਰਾਯਦ—ਆ ਪਏ ੧੯.

ਬਰੂਏ—ਸਾਹਮਣੇ ੬੦.

ਬਰੋਸਤ—ਉਸ ਉੱਤੇ ੧੪.

ਬਾਰਗਹਿ—ਦਰਬਾਰ ੭੮.

ਬਾਰੀਦਨ—ਵੱਸਣਾ, ਵਰ੍ਹਨਾ ੩੭.

ਬਿਯਾਰੀ—ਲਿਆਉਣਾ ੫੬.

ਬਿਰੂੰ—ਬਾਹਰ ੨੭, ੯੭.

ਬੁਜ਼—ਬੱਕਰੀ ੧੭.

ਬੁਰਕਾ-ਪੋਸ਼—ਬੁਰਕਾ ਪਾਉਣ ਵਾਲਾ, ਛੁਪ ਗਿਆ ੪੨.
ਬੁਰਦਨ—ਲੈ ਜਾਣਾ ੨੨, ੯੭.
ਬੇ-ਸਿਪਾਸ—ਖ਼ੁਸ਼ਾਮਦ ਤੋਂ ਬਗ਼ੈਰ ੬੭, ੭੧.
ਬੇਗ਼ੂੰ—ਰੰਗ ਰਹਿਤ ੩.
ਬੇਚੂੰ—ਰੂਪ ਰਹਿਤ, ਆਕਾਰ ਰਹਿਤ ੩.
ਬੇਦਰੇਗ਼—ਬੇਫਿਰਕ, ਬੇਝਿਜਕ ੬੬.
ਬੇਦਰੰਗ—ਝੱਟ ਪੱਟ, ਬਿਨਾਂ ਦੇਰੀ ਤੋਂ ੨੦, ੨੯, ੩੬.
ਬੇਨਮੂੰ—ਬੇਮਿਸਾਲ, ਅਦੁੱਤੀ ੩.
ਬੇ-ਨਿਆਜ਼—ਬੇਪਰਵਾਹ ੬੭, ੭੧.

ਮਆਬ—ਭਰਪੂਰ ੯.
ਮਸਨਦ—ਗੱਦੀ ੬੩.
ਮਸਾਫ਼—ਜੰਗ ੩੦.
ਮਸ਼ੌ—ਨਾ ਹੋ ੬੭, ੧੦੪.
ਮਕੁਨ—ਨਾ ਕਰ ੧੦੬.
ਮਗਸ—ਮੱਖੀਆਂ ੨੬.
ਮਜ਼ਨ—ਨਾ ਮਾਰ ੬੬.
ਮਨ—ਮੈਂ ੨੩, ੫੧, ੮੨, ੯੨.
ਮਯਾਂ—ਸਮੇਤ ੨੦.
ਮਰਦੀ—ਮਰਦਾਨਗੀ, ਸੂਰਮਗਤੀ ੪੧.
ਮਰਦੂਦ—੩੪.
ਮਰਾ—ਮੈਨੂੰ ੧੩, ੧੪, ੪੯, ੫੬, ੬੧, ੮੪.
ਮਲਾਇਕ—ਦੇਵਤਾ ੯੦.
ਮਾਰ—ਨਾਗ, ਸੱਪ ੭੫.
ਮੁਸਹਫ਼—ਕੁਰਾਨ ਸ਼ਰੀਫ਼ ੧੮.
ਮੂਏ—ਵਾਲ ੪੪, ੧੦੮.

ਮੇਸ਼ੋ—ਭੇਡ ੧੭.
ਮੋਰਹ—ਕੀੜੀ ੭੦.

ਯਕੇਸਤ—ਇਕੋ ਹੈ ੧੩, ੪੮.
ਯਜ਼ਦਾਂ—ਖ਼ੁਦਾ ੧੩, ੪੩, ੪੮, ੬੨, ੬੭, ੮੧, ੮੨, ੮੩, ੯੪, ੧੦੨, ੧੦੩.

ਰੌਸ਼ਨ ਜ਼ਮੀਰ—ਰੌਸ਼ਨ ਦਿਲ ੮੮, ੮੯.
ਰਸਾਨਦ—ਰਸੀਦ ਕਰਨਾ, ਪੁੱਜ ਜਾਣਾ ੫੪, ੫੭, ੭੩, ੯੪.
ਰਹ—ਰਾਹ ੨੩, ੮੫.
ਰਹਨਮੂੰ—ਰਾਹ ਦਿਖਾਉਣ ਵਾਲਾ ੩, ੭੨.
ਰਹੀਮ—ਦਿਆਲੂ ੧, ੭, ੯੮.
ਰਫ਼ਤ—ਹੋ ਗਈ ੪੦.
ਰਵਮ—ਜਾਣਾ ੮੫.
ਰਾ—ਨੂੰ ੧੬, ੩੩, ੭੧, ੮੪, ੯੬, ੯੭, ੧੦੧, ੧੦੩, ੧੦੬, ੧੦੭.
ਰਾਸਤੀ—ਸੱਚਾਈ ੫੬, ੬੫.
ਰੂ—ਮੂੰਹ, ਚਿਹਰਾ ੩੫.
ਰੋਬਾਹ ਪੇਚ—ਲੂੰਬੜੀ ਵਾਂਗ ਦਾਅ ਖੇਡਣ ਵਾਲਾ, ਛਲੀਆ, ਫ਼ਰੇਬੀ ੨੪.
ਰੰਜੀਦਹ—ਦੁਖੀ ਹੋਣਾ ੪੪.

ਲਕ—ਲੱਖ ੧੯, ੯੪.
ਲਾਲਾ—ਲਾਲ ਰੰਗ ਦਾ ਇਕ ਫੁੱਲ, ਪੋਸਤ ਦਾ ਫੁੱਲ ਵੀ ਕਹਿ ਲੈਂਦੇ ਹਨ ੩੭.

ਵ—ਅਤੇ ੧੦, ੧੪.
ਵਜ਼ਾਂ—ਉਸ ਤੋਂ ੫੮.
ਵਰ—ਗੱਲ ਦਾ ਪੱਕਾ ੫੫.
ਵਾਜ਼ਿਹ—ਰੌਸ਼ਨ, ਸਪੱਸ਼ਟ ੫੨.
ਵਾਰ—ਵਾਂਗ ੩੪.